ਛਾਪਾ ਟੈਪ

ਕਿੱਸਾ

# ਜਿਉਣਾਮੌੜ

ਕ੍ਰਿਤ

ਕਿਸ਼ਨਸਿੰਘ ਕਵੀਸ਼ਰ

ਜਿਸਕੋ

ਹਾਜੀ ਚਰਾਗ਼ਦੀਨ ਸਰਾਜਦੀਨ
ਤਾਜਰਾਨਿ ਕੁਤਬ ਲਾਹੌਰ ਬਾਜ਼ਾਰ ਕਸ਼ਮੀਰੀ
ਨੇ

ਮੁਨਸ਼ੀ ਲਾਲਦੀਨ
ਮਾਲਿਕ ਮਤਬਾ ਸੇ

੧੭੧੧.

ਐਲਬੀਯਨ ਪ੍ਰੈਸ ਸ਼ਹਿਰ ਲਾਹੌਰ ਦਰਵਾਜ਼ਹ
ਮਸਤੀ ਵਿਖੇ ਛਪਵਾਯਾ

੧ ੴ ਸਤਿ ਗੁਰ ਪ੍ਰਸਾਦਿ ॥

ਅਥ ਕਿੱਸਾ ਜਿਉਣੇ ਮੌੜ ਕਾ ਲਿਖਯਤੇ ॥

ਕ੍ਰਿਤ ਭਾਈ ਕਿਸ਼ਨ ਸਿੰਘ ॥

॥ ਕਬਿਤ ॥ ਤੇਰਾ ਤੇਰਾ ਨਾਮ ਦੇਵਾ ਜਪਦਾ ਅਧ ਨ ਹੋਕ ਸੇਵਕਾਂ ਪਿਆਰਿਆਂ ਦਾ ਕਾਰਜ ਸਵਾਰੀਏ । ਥੋੜੀ ਥੋੜੀ ਮਤ ਸਾਨੂੰ ਆਉਂਦੀ ਕਵੀਸ਼ਰੀ ਦੀ ਖੋਲ੍ਹ ਦੇ ਕਿਵਾੜ ਦੁਆਰੇ ਤੇਰੇ ਮੈਂ ਪੁਕਾਰੀਏ। ਤੇਰੀ ਤੇਰੀ ਜੋਤ ਨਹੀਂ ਛਪਦੀ ਪਹਾੜਾਂ ਵਿਚ ਹੋਇਕੇ ਦਿਆਲ ਪਾਰ ਸ਼ੈਰ ਨੂੰ ਉਤਰੀਏ ॥ ਕਵੀ ਜੋ ਕਿਸ਼ਨ ਸਿੰਘ ਕਰਦਾ ਸਿਫਤ ਤੇਰੀ ਹਥ ਵਿਚ ਮਾਲਾ ਨਾਮ ਤੇਰਾ ਹੀ ਉਚਾਰੀਏ ॥੧॥ ਕਬਿਤ ॥ ਤੂਹੀ ਹੈ ਬੇਅੰਤ ਸੰਤ ਦਵਹੀ ਪਕਾਰਦੇ ਨ ਤੂੰ ਹੀ ਗੰਗਾ ਜਮਨਾ ਪ੍ਰਯਾਗ ਜੋ ਕਹਾਂਉਦਾ। ਤੂੰਹੀ ਸੁਲਤਾਨ ਗੁੱਗਾ ਪੂਜਦਾ ਜਹਾਨ ਭੈਰੋਂ ਤੂੰਹੀ ਨੈਣਾ ਦੇਵੀ ਕਲਾ ਤੇਰੇ ਮੈਂ ਰਖਾਂਉਦਾ। ਤੂੰਹੀ ਸ਼ੇਸ਼ਨਾਗ ਜਿਹੋ ਪੈਗਿਆਂ ਕੁੰਡਲ ਮਾਰ ਤੂੰਹੀ ਧੌਲ ਬੈਲ ਸਿਰ ਪਿਰਥਮੀ ਉਠਾਉਂਦਾ ॥ ਹਿਤ ਚਿਤ ਲਾਇ ਨਾਮ ਜਪੀ ਤੂੰ ਕਿਸ਼ਨ ਸਿੰਘਾ ਲੱਜਿਆਂ ਦਰੋਪਤਾ ਕੀ ਆਪ ਰਖਵਾਉਂਦਾ ॥ ੨ ॥ ਕਬਿਤ ॥ ਗਨਕਾ ਮੁਕਤ ਕੀਤੀ

ਆਪਤੈਂ ਦਿਅਲ ਹੋਕੇ ਆਪ ਪ੍ਰਹਿਲਾਦ ਕੀਤੂੰ ਦਿੜ੍ਹਤਾ ਬੈ ਧਾਉਂਦਾ ॥ ਗਜਨੂੰ ਸਹਾਈ ਹੋਇਆ ਵਿਚ ਤ੍ਰੈਸਮੁੰਦਰਾਂਦੇ ਅ ਜਾਮਲ ਪਾਪੀ ਤਾਂਈਂ ਤਾਰਕੇ ਦਿਖਾਂਉਂਦਾ ॥ ਦੇਖਕੇ ਪਰੇਮ ਫੇਰ ਭੰਲਣੀ ਉਧਾਰ ਦਿੱਤੀ ਹੋਰ ਧੰਨਾਜੱਟ ਸੈਣਾ ਨਾਈ ਜੋ ਕਹਾਂਉਂਦਾ ॥ ਪੂਰਨ ਭਗਤਵਾਂਗ ਤਾਰਦੇ ਕਵੀ ਸ਼ਰਾਂ ਨੂੰ ਕਵੀਜੋ ਕਿਸ਼ਨਸਿੰਘ ਤੇਰੇ ਗੁਣ ਗਾਂਉਂਦਾ ॥ ੩ ॥ ਕਬਿਤ ॥ ਗੁਰ ਬਿਨ ਗਿਆਨ ਨਾ ਧਿਆਨ ਹੋਵੇ ਆਦਮੀਨੂੰ ਗੁਰਾਂ ਦੀ ਮੇਹਰ ਨਾਲ ਸਿੱਧ ਤਰ ਜਾਈਏ ॥ ਗੁਰੂ ਹੋਵੇ ਦਿਆਲ ਜੇ ਨਸੰਗ ਬੇੜੇ ਪਾਰ ਹੋਣ ਗੁਰੂ ਹੋਵੇ ਦਿਅਲ ਭੇਦ ਅੱਛਰਾਂ ਦਾ ਪਾਈਏ ॥ ਗੁਰੂ ਹੋਵੇ ਦਿਆਲ ਜੇ ਬਚਾਵੇ ਜਮਜਾਲ ਕੋਲੋਂ ਗਰੂ ਹੋਵੇ ਦਿਆਲ ਕਿਸਾ ਮੌੜਦਾ ਬਣਾਈਏ ॥ ਗੁਰਾਂਦੇ ਦੁਆਰੇ ਖੜਾ ਕੂਕ ਦਾ ਕਿਸ਼ਨਸਿੰਘ ਹੋਇਕੇ ਦਿਆਲ ਹੱਥ ਕਲਮ ਫੜਾਈਏ ॥ ੪ ॥ ਕਬਿਤ ॥ ਕਵੀ ਲੌਂਗੋਵਾਲਰੈਂਦਾ ਗੱਲਾਂ ਸੱਚੀਆਂ ਮੈਂ ਕੈਂਦਾ ਕੋਲ ਆਰਫਾਂ ਦੇ ਬੈਂਦਾ ਨਿੱਤ ਕਰਦਾ ਭਜਨ ਰੇ। ਬੋਲੀ ਮਾਲਵੇ ਦੀ ਬੋਲਾਂ ਦੁਧੋ ਮਖਣ ਬਿਰੋਲਾਂ ਨਾਲ ਕੰਡਿਆਂ ਦੇ ਤੋਲਾਂ ਜੈਸੇ ਲਾਲਹੀਦਗਨਰੇ । ਪੀੜਕਢਿਆ ਅਰਕ ਨਹੀਂ ਤੁਕ ਮੈ ਫਰਕ ਜਿਵੇਂ ਰੇਲਕੀ ਸੜਕ ਉਤੇ ਗਡੀਆਂ ਭਗਨ ਰੇ ॥ ਬੁਧਵਾਨ ਲੋਕ ਖੁਸ਼ ਹੋਣਗੇ ਕਿਸ਼ ਨ ਸਿੰਘਾ ਅਛਰ ਬਿਚਾਰ ਲਾਇ ਦੀਰਘ ਲਘਨ ਰੇ ॥ ੫ ॥ ਅਥ ਕਿਸਾ ਬਨਨਾ ॥ ਕਬਿੱਤ

ਕਿੱਸਾ ਮੌੜ ਦਾ ਬਣਾਵਾਂ ਸਾਰੇ ਜਗ ਮੈ ਸੁਨਾਵਾਂ ਹਾਲ ਬੀਤਿਆ ਬਤਾਵਾਂ ਜਿਕੋਂ ਸਾਡੇ ਦਿਲ ਅਉਂਦਾ ॥ ਜਦ ਤੇਗਕੋ ਵਗਾਵੇ ਪੈਰ ਕਿਤੇ ਨ ਹਲਾਵੇ ਆਪ ਸਾਮ੍ਹ ਣੇ ਨੂੰ ਜਾਵੇ ਮਾਰਮੂਰਮੇਖਪਾਂਉਂਦਾ । ਬੜਾ ਸੁੰਦਰ ਜੁਆਨ ਸਾਰਾ ਕੰਬਦਾ ਜਹਾਨ ਪਿਛੇ ਮੁੜਨੇਦੀਆਂਨ ਡਾਕੂ ਧਾੜ ਵੀ ਮਦਾਂਉਂਦਾ ॥ ਐਮਦ ਹਰਿਆਊ ਵਾਲਾ ਮਰਿਆ ਕਿ ਸ਼ਨਸਿੰਘਾ ਕਰ ਡੋਗਰਾਣੀਆਂ ਨੂੰ ਰੰਡ ਆਂ ਬਹਾਉਂਦਾ ॥ ੬ ॥ ਕਬਿਤ ॥ ਜਾਇ ਪਟਿਆਲੇ ਮੈ ਦਕਾਨ ਪਾਯਾ ਕਵੀਆਂ ਨੇ ਚੋਬਰ ਪਿਆਰੇ ਕੋਲ ਆਏ ਮੁਲਾਕਾਤ ਨੂੰ॥ ਰਲ ਮਿਲ ਸਾਰਿਆਂ ਸੁਆਲ ਕ ਤਾ ਆਣਕੇ ਤੇ ਜਿ ਉਣੇ ਡਕੂਵਲੀ ਤੂੰ ਸੁਣਾਈਂ ਖੋਲ੍ਹ ਬ ਤ ਨੂੰ ॥ ਕੁਤਬ ਫਰੋਸ਼ੀ ਵਾਲਾ ਆਗਿਆ ਫੁਮਨਸਿੰਘ ਹੱਥ ਵਿੱਚ ਰੱਖ ਫੇਰ ਫੁਲਾਂ ਦੀ ਸੁਗਾਤ ਨੂੰ॥ ਮੁਨਸ਼ੀ ਕਹੈਤ ਕਿਸਾ ਜੋੜ ਤੂੰ ਕਿਸ਼ਨਸਿੰਘਾ ਕ ਗਜ ਸਿਆਹੀ ਨਾਲ ਲਿਖੀ ਦਿਨੇ ਰਾਤ ਨੂੰ ॥ ੭॥ ਦੋਹਿਰਾ ॥ ਕਿੱਸਾ ਜੀਉਣੇ ਮੌੜ ਦਾ ਕੈਂਦਾ ਬਧ ਸਮਾਰ ॥ ਓੜਕ ਦੁਨਿਆਂ ਛੱਡਣੀ ਕਟ ਗਿ ਆ ਦਿਨ ਚਾਰ ॥ ੮ ॥ ਦੋਹਿਰਾ ॥ ਮੌੜਾਂ ਦੇ ਵਿਚ ਸੂਰਮਾ ਜਿਉਣਸਿੰਘ ਹੈ ਨਾਮ ॥ ਦੋਹੀ ਫਿਰਦੀ ਜਗਤ ਮੈ ਸਭ ਕਰਦੇ ਪਰਣਾਮ ॥ ੯॥ ਕਬਿਤ ॥ ਕਿਸ਼ਨਾ ਜੋ ਮੌੜ ਪਹਿਲਾ ਗਿਆ ਸੀਦੜਕ ਯਾਰੋ ਸੂਰਮਾਂ ਮਰਦ ਭਲਵਾਨ ਹੈ ਕਹਾਂਉਂਦਾ॥ ਸੁਣਕੇ ਤੇ ਨਾਮ ਲੋਕ ਕੰਬਦੇ ਨੇਥਰਥਰ

ਮਾਰਕੇਤੇ ਡਾਕੇਵਿਚ ਮੌੜਾਂਦੇ ਲਿਆਉਂਦਾ ॥ ਲੌਂਗੋਂ ਵਾਲੀ ਆ ਕਨੌਂਜੂ ਹੋਰ ਗੋਲੀਜਾਨੇ ਛਿੱਖਾਂ ਵ ਲਾ ਰਾਜਗੜ੍ਹ ਵਿਚ ਘੀਲਾ ਸੂਰਮਾ ਸਦਾਂਉਂਦਾ ॥ ਸਾਰਿਆਂ ਦੇ ਉਤੇ ਜਿਉਣਾ ਔਸਰ ਕਿਸ਼ਨਸਿੰਘਾ ਕਿਸ਼ਨੇ ਦਾ ਬੀਰਜੋ ਜਨਮ ਫੇਰ ਪਾਂਉਂਦਾ ॥ ੧੦ ॥ ਕਬਿਤ ॥ ਇਕ ਰੋਜ਼ ਡਕਾ ਮਾਰਿ ਆ ਕਿਸ਼ਨੇ ਨੇ ਜਾਇ ਕੇਤੇ ਸੱਤ ਸੈ ਦਾ ਮਾਲ ਭਾਈ ਲੁੱਟ ਕੇ ਲਿਆਂਓਂਦੇ ॥ ਤਜ਼ਿਆਲ ਵਿਚੋਂ ਰਲ ਗਏ ਨਾਲ ਚੋਰ ਹੋਰ ਮਾਲ ਸਾਰੋ ਕੱਠਾ ਘਰ ਇਕ ਦੇ ਸੀ ਪਾਂ ਉਦੇ ॥ ਕੋਈ ਦਿਨ ਬੀਤੇ ਮਾਲ ਮੰਗਦੇ ਨੇ ਓਸ ਕੋਲੋਂ ਗਿਆ ਹੈ ਮੁਕਰ ਫੇਰ ਮਾਰਕੇ ਗਵਾਂਉਂਦੇ ॥ ਏਸ ਖੂਨ ਪਿੱਛੇ ਭੱਜ ਗਿਆ ਹੈ ਕਿਸ਼ਨਸਿੰਘਾ ਜੋਰਕੇ ਬਿਆਨ ਕਵੀ ਅਗਲਾ ਸੁਣਾਉਂਦੇ ॥ ੧੦ ॥ ਕਬਿਤ ॥ ਕਿਸ਼ਨਾ ਜੋ ਮੌੜ ਭੱਜਗਿਆ ਸਰਕਾਰ ਵਿੱਚੋਂ ਫੜਿਆ ਨਾ ਜਾਵੇ ਠਾਣੇ ਰਹੇ ਜ਼ੋਰ ਲਾਇਕੇ ॥ ਮਾਰਦਾ ਹੈ ਡਾਕੇ ਜੱਟ ਛੱਡਦਾ ਨੀ ਮੂਲ ਧਾਰੋ ਐਹਮਦ ਦੇ ਘਰ ਮੈਹਰਿਆਊ ਸਿੱਟੇ ਜਾਇਕੇ ॥ ਐਹਮਦ ਦੇ ਨਾਲ ਬੜਾ ਪਿਆਰ ਜਾਣੋ ਕਿਸ਼ਨੇ ਦਾ ਇਕਮੰਜੇ ਸੌਣ ਦੇਵੇਜਫੀਆ ਮਿਲਾਇ ਕੇ ॥ ਪਿਆਰਿਆਂ ਦੇ ਵਿੱਚ ਅਗਿਆਰ ਪੈਂਦੇ ਕਿਸ਼ਨਸਿੰਘਾ ਹੋਈ ਬਦਨੀਤ ਫੇਰ ਲੂਣ ਪਾਣੀ ਖਾਇ ਕੇ ॥ ੧੧ ॥ ਦੋਹਿਰਾ ॥ ਹੁਕਮ ਹੋਇਆ ਅੰਗ੍ਰੇਜ਼ ਕਾ ਫੜ ਲੌ ਕਿਸ਼ਨਾਮੌੜ ॥ ਅਨਾਮ ਮਿਲੂਗਾ ਓਸਨੂੰ ਲਿਖਿਆ ਵਿ

ਭਦੌੜ ॥ ੧੨ ॥ ਕਬਿਤ ॥ ਚਾਰ ਸੈ ਦਾ ਮਾਲ ਲਿਆਂ
ਦਾ ਇਕ ਰੋਜ਼ ਕਿਸ਼ਨੇ ਨੇ ਖੋਲ੍ਹ ਕੇਤੇ ਕੁੰਡਾ ਘਰ ਐਹ
ਮਦ ਕੇ ਪਾਉਂਦਾ॥ ਦੇਖਕੇ ਤੇ ਮਾਲ ਖੁਸ਼ੀ ਹੋਈ ਦਿਲ
ਡੋਗਰੇਦੇ ਪਲੰਗਨਵਾਰਦਾਸੀ ਜੱਟਨੂੰ ਬਿਠਾਉਂਦਾ ॥ ਹੋਇ
ਬਦਨੀਤ ਅਜ ਕਿਸ਼ਨਾ ਫੜਾਇ ਦੇਵਾਂ ਪਿੰਡਦਿਆਂ ਚੋਬ
ਰਾਂ ਨੂੰ ਤੁਰਤ ਬੁਲਾਉਂਦਾ ॥ ਬੇਈਮਾਨ ਹੋਬਿ ਮਾਲ
ਰੱਖਿਆ ਕਿਸ਼ਨਸਿੰਘਾ ਠਾਣੇਦਾਰ ਸੱਦ ਪੈਰੀਂ ਬੇੜੀਆਂ
ਅੜਾਉਂਦਾ ॥ ੧੩ ॥ ਕਬਿਤ ॥ ਕਿਸ਼ਨਾ ਕਰੋਧ
ਨਾਲ ਬੋਲਦਾ ਹੈ ਡੋਗਰੇ ਨੂੰ ਪੇਸ਼ ਨਹੀਂ ਜਾਂਦੀ ਨਾਲ
ਦਗੇ ਦੇ ਫੜਾਇਆ ॥ ਹੋਇਕੇ ਤੇ ਸਾਮ੍ਹਣੇ ਜੇ ਫੜ ਲੈਂਦਾ
ਮੇਰੇ ਤਾਂਇ ਜਾਣਦਾ ਮੈ ਠੀਕ ਤੈਨੂੰ ਸੂਰਮਾ ਸਦਾਇਆ॥
ਦੇਖਕੇ ਕਨੂਨ ਫੇਰ ਸੂਬੇ ਨੇ ਹੁਕਮ ਕੀਤਾ ਵਿਚ ਪਟਿ
ਆਲੇ ਪਾਸ ਦਾਲਤੀ ਦੇ ਆਇਆ॥ ਸ਼ੇਰਦਾ ਸਰੂਪ ਤੇਜ
ਜੱਟ ਦਾ ਕਿਸ਼ਨਸਿੰਘਾ ਤਾਹੀਂ ਮਹਾਰਾਜ ਕਾਲੇ ਪਾਣੀਏ
ਚਲਾਇਆ ॥ ੧੪ ॥ ਦੋਹਿਰਾ ॥ ਪਿੱਛੋਂ ਜਿਉਣਾ
ਉਠਿਆ ਜਟ ਡਕੇ ਲੈਂਦਾ ਮਾਰ ॥ ਨਾ ਡਰਦਾ ਸਰ
ਕਾਰ ਤੋਂ ਕਿਸ਼ਨਾ ਕਰੇ ਵਿਚਾਰ॥ ੧੫ ॥ ਜਵਾਬ ਜਿਉਂ
ਣੇਕਾ ਮਾਉਂ ਤਾਂਈਂ ॥ ਕਬਿਤ ॥ ਜਿਉਂਣਾ ਨਾਮ
ਕਾਮਨੂੰ ਤੈਂ ਰਖ ਦਿੱਤਾ ਅਪ ਮਾਏ ਸੂਰਮੇ ਨੇ ਮਰ ਜਾਣਾ
ਕੱਟ ਦਿਨ ਚਾਰਨੀ ॥ ਲੱਧੀ ਵਾਲ਼ਾ ਪੁਤ੍ਰ ਜਿਕੋਂ ਮਰਗਿ
ਆ ਦੁੱਲਾ ਭੱਟੀ ਸੱਚ ਦੀ ਮੈਂ ਗੱਲ ਤੈਨੂੰ ਦੱਸਦਾ ਉਚਾਰ

ਨੀ ॥ ਜਿਊਂਣਾ ਤੂੰ ਵਟਾਇ ਨਾਮ ਰੱਖਦੇਈਂ ਹੋਰ ਮੇਰਾ ਮਰਜਾਨਾ ਹੱਕ ਹੈ ਬਹਾਦਰਾਂਦੀ ਕਾਰਨੀ ॥ ਸੂਰਮੇ ਨੂੰਮੇਹ ਣਾ ਰਣੋਂ ਭੱਜਣਾ ਕਿਸ਼ਨਸਿੰਘਾ ਜਿਉਂਣਾ ਨਾਮ ਰੱਖ ਸਿ ਰਚਾੜ ਦਿੱਤਾ ਭਾਰਨੀ ॥ ੧੬ ॥ ਕਬਿੱਤ ॥ ਮੈਂੜਾਂ ਵਿਚ ਜੰਞ ਇਕ ਆਣ ਢੁੱਕੀ ਬਾਣੀਆਂ ਦੀ ਪਿੱਪਲਾਂ ਦੇ ਹੇਠ ਡੇਰਾ ਜਾਇਕੇ ਲਗਾਉਂਦੇ। ਢੋਲ ਤੇ ਡਫਾਲੇ ਨਾਲ ਵੱਜਦੇ ਨੇ ਛੈਣਿਆਂ ਦੇ ਤੁਰੀਆਂ ਤੇ ਆਦਹੋਰਬੰਸਰੀਵਜਾਂ ਉਂਦੇ ॥ ਬਸਤ ਬਲੇਵਾ ਸਾਰੇ ਸਾਂਭ ਲੀਤਾ ਜਾਨੀਆਂ ਨੇ ਫੇਰ ਸਤਰੰਜੀਆਂ ਤੇ ਤੋਸਕਾਂ ਵਛਾਉਂਦੇ ॥ ਬੜੇ ਰੰਗ ਰਾਗ ਨਾਲ ਬੈਠਗੇ ਕਿਸ਼ਨਸਿੰਘਾ ਗੱਡ ਅਸਮਾਨੇ ਨਾਚ ਉੱਮਦੇ ਕਰਾਂਉਦੇ ॥ ੧੭ ॥ ਕਬਿਤ ॥ ਅਥਣ ਦੇ ਵੇਲੇ ਹੈ ਢੁਕਉਦੀ ਤਿਆਰੀ ਕੀਤੀਮੰਗਤ ਗਰੀਬ ਪੈਸੇ ਲੁਟਣੇ ਨੂੰ ਆਂਉਦੇ ॥ ਗੱਡੀਆਂ ਜੋ ਬੈਲ ਤਾਂਸ਼ਿੰਗਾਰ ਲੀ ਤੇ ਮਾਲਕਾਂ ਨੇ ਘੋੜਿਆਂ ਤੇ ਚੜ੍ਹਕੇ ਰਕਾਬ ਪੈਰ ਪਾਂਉਦੇ ਗੋਟਾ ਗੰਟ ਪਾਇ ਕੇ ਤੇ ਚੋਬਰ ਸ਼ੁਕੀਨ ਹੋਇ ਸੁੰਦਰ ਪੁਸ਼ਾਕਾਂ ਅੰਗ ਆਪਣੇ ਲਗਾਂਉਦੇ ॥ ਮੀਂਹ ਵਾਂਗ ਟਕੇ ਉਨਾਂ ਸਿੱਟੇ ਨੇ ਕਿਸ਼ਨਸਿੰਘਾ ਇਸ ਤਦਬੀਰ ਓਇ ਢੁਕਾਉ ਕਰਵਾਂਉਦੇ ॥ ੧੮ ॥ ਕਬਿਤ ॥ ਜੰਞ ਤਾਂਈਂ ਸਦਨੇ ਨੇ ਫੇਰ ਰੋਟੀ ਖਵਣੇ ਨੂੰ ਚੋਬਰਾਂ ਦਾ ਝੁੰਡ ਦਰਵਾਜ਼ੇ ਮੈਂ ਖਲੋਗਿਆ ॥ ਨਾਲ ਚਤਰਾਈ ਤਰਾਂ ਕਢ ਲੀਤਾ ਜਿਉਣੇ ਮੌੜ ਕੱਡਕੇ ਤੇ ਤੰਗੇ ਨੂੰ ਤੁਰਤ ਪਰੇ ਹੋਗਿ

ਆ। ਦੇਖੋ ਚਤਰਈ ਨਾਮਲੂਮ ਹੋਇਆ ਜਾਵੀ ਮਾਂ ਨੂੰ
ਸੂਰ ਕੀ ਝਪਟ ਘੁੜ ਜਾਇ ਆਪ ਸੋ ਗਿਆ॥ ਐਡੀ ਚਤ
ਰਾਈ ਨਹੀਂ ਦੇਖਣੀ ਕਿਸ਼ਨਸਿੰਘਾ ਮੋਤੀਆਂ ਦੇ ਵਿਚ
ਜੱਟ ਲਾਲੜ ਪਰੋ ਗਿਆ॥ ੧੯॥ ਕਬਿਤ॥
ਚੜ੍ਹ ਗਿਆ ਦਿਨ ਰੌਹਣਾ ਗੱਟਾ ਪਾਇਆ ਜਾਵੀਆਂ
ਨੇ ਰੋਵੇ ਤੱਗੇ ਵਾਲਾ ਗਲ ਸੱਖਣਾ ਸਦਾਇਆ॥ ਕੀਤੀ
ਹਾਲਹਾਲ ਫੇਰ ਖੜਕੇ ਜੁਗਾਨ ਵਿਚ ਸਣਕੇ ਹੁਵਾਲ
ਜਾਨੀ ਮਾਨੀ ਸਭ ਆਇਆ॥ ਜਾਨੀ ਮਾਨੀ ਸਾਰੇ ਰਲ
ਬੈਠ ਗੇ ਖਮੋਸ਼ ਹੋਕ ਘੱਲਕ ਤੇ ਨਾਈ ਤਾਂਇ ਪਿੰਡ ਸਦ
ਵਾਇਆ॥ ਪਿੰਡਨੂੰ ਡਰਾਵੇ ਦੇਣ ਲੱਗਗੇ ਕਿਸ਼ਨਸਿੰਘਾ
ਖਾਇਕੇ ਤੇ ਵੱਢੀ ਤੁਸੀਂ ਚੋਰ ਨੂੰ ਛਪਾਇਆ॥ ੨੦॥
ਕਬਿਤ। ਆਈ ਪਿੰਡ ਨੂੰ ਨਮੋਸ਼ੀ ਬੈਠ ਸੰਦਦੇ ਨੇ
ਜਿਉਣੇ ਤਾਂਈ ਪੁੱਜ ਬੁਰਿਆਰ ਤੈਨੂੰ ਸੱਚਣੀ ਸਣਾਉਂਦੇ॥
ਮੰਨਦਾ ਨਾ ਤੱਗ ਨੂੰ ਨਸੰਗਾ ਜ਼ੋਰ ਲਾਇ ਰਹੇ ਐਂਵੇ ਸ਼ਬੇ
ਨਾਲ ਭਾਈ ਜੱਟ ਨੂੰ ਫੜਾਉਂਦੇ॥ ਹਾਕਮਾਂਦੇ ਅੱਗੇ ਜ਼ੋਰ
ਚੱਲਦਾ ਨਾ ਮੂਲ ਯਾਰੋ ਠਣੇਦਾਰ ਸੱਦ ਪੈਰੀਂ ਬੇੜੀਆਂ
ਪਵਾਂਉਦੇ॥ ਰੋਸ਼ਨ ਜਹਾਨ ਵਿਚ ਹੋਗਿਆ ਕਿਸ਼ਨਸਿੰਘਾ
ਜਾਇ ਸੰਗਰੂਰੀਂ ਬੰਦੀਖਾਨੇ ਮੈਂ ਪੁਚਾਂਉਂਦੇ॥ ੨੧॥
ਕਬਿਤ॥ ਚੋਰ ਪਿੰਡਨੇ ਬਣਾਇਆ ਦਗਾ ਪੁੱਜਕੇ
ਕਮਾਇਆ ਭੰਡਾ ਬੜੀ ਹੈ ਪਵਾਇਆ ਸਿਰ ਦੁਖੜੇ ਸਹਾ
ਰਦਾ॥ ਹੱਥ ਚੱਕੀ ਨਾ ਲਗਾਇਆ ਕੰਮ ਕੋਈ ਨਾ ਕਰਾਇ

ਆ ਵੱਡਾ ਸੂਰਮਾ ਸਦਾਯਾ, ਵਾਲੀ ਬਣੇ ਨਹੀਂ ਕਾਰਦਾ ॥ ਸੁਲਤਾਨ ਕੋ ਧਿਆਵੇ ਗੁਰੂ ਆਪਣਾ ਮਨਾਵੇ ਜਿ ਕੋਂ ਬੰਨਿਆਂ ਛਡਾਵੇ ਏਹ ਸਿਫਤ ਉਚਾਰਦਾ ॥ ਤੂੰ ਹੀਂ ਹੈਂ ਬੇਅੰਤ ਅੰਤ ਆਵੇ ਨਾ ਕਿਸ਼ਨਸ਼ਿੰਘਾ ਆਜਜ਼ਾਂ ਨਥਾ ਵਿਆਂ ਦੇ ਕਾਰਜ ਸਵਾਰਦਾ ॥ ੨੨ ॥ ਕਬਿਤ ॥ ਕਰਦਾ ਸਿਫ਼ਤ ਜਿਉਣਾ ਰੱਖਕੇ ਦਲੀਲ ਵਿਚ ਭਗਤਾਂ ਦੇ ਕਾਰਨੇ ਜਨਮ ਆਪ ਧਾਰਿਆ ॥ ਰਾਘਵਾਂ ਦੀ ਕੁਲ ਵਿਚ ਰਾਮ ਤੂੰ ਉੱਤਾਰ ਹਇਆ ਦੇਵਤਿਆਂ ਦ ਕਾਰਨੇਤੈਂ ਨਾਵਣ ਗੁਜ਼ਾਰਿਆ ॥ ਲੌਂਦ ਦ ਮਹੀਂਨਾ ਲਾਇ ਮਾਰਿਆ ਸੀ ਬੈਰੀਆ ਨੂੰ ਨਰਸਿੰਘ ਰੂਪ ਤੇਰਾ ਬੇਦਾਂਨੇ ਪੁਕਾਰਿਆ ॥ ਭੀੜ ਦੇ ਬਖਤ ਬਾਲੀ ਬਣਿਆ ਕਿਸ਼ਨਸਿੰਘਾ ਭਗਤ ਕੰਬੀਰ ਦਾ ਤੈਂ ਕਾਰਜ ਸਵਾਰਿਆ ॥ ੨੩ ॥

ਕਬਿਤ ॥ ਕੱਟਕੇ ਮਹੀਂਨਾ ਇਕ ਤਿਆਰੀ ਕੀ ਤ ਭੰਜਣ ਦੀ ਲਾਇਕੇ ਮਸ ਲਡੋ ਤਨਾਲ ਬੇੜੀ ਬੱਢਦਾਂ ॥ ਬੱਢਕੇ ਤੇ ਬੇੜੀ ਲੌਣ ਰਖ ਦਿਤੀ ਸੂਰਮੇ ਨੇ ਕੱਸਦਾ ਲੰਗੋਟਾ ਧੋਤੀ ਤੇੜ ਵਿਚੋਂ ਕੱਢਦਾ ॥ ਚੜ੍ਹਕੇ ਬੁਰਜ ਛਾਲ ਮਾਰਾਂ ਜੇ ਜ਼ਮੀਨ ਉਤੇ ਦੇਖਦਾ ਵਿਚਾਰ ਸੰਨ੍ਹ ਟੁੱਟ ਜਊ ਹੱਡਦਾ ॥ ਬਣੀ ਹੈ ਮੁਹਾਲ ਔਖ ਪੁੰਜਕੇ ਕਿਸ਼ਨਸਿੰਘਾ ਖੜਾ ਪਹਿਰੇ ਦਾਰ ਨਹੀਂ ਮੇਰੇ ਤਾਂਈਂ ਛੱਡਦਾ ॥ ੨੪ ॥ ਕਬਿਤ ॥ ਜੱਟ ਲਲਕਾਰੇ ਮਾਰ ਪੈਹੂਨ ਗੁਜਾਰ ਲਵੇ ਲੌਣੇ ਹੋਏ ਸਾਰੇ ਕਾਲੀ ਘਟਵਾਂਗ ਗੱਜਿਅ ॥ ਪਿਆ ਹਲ

ਕਾਰ ਸਾਰੇ ਉਠਿਆ ਬਜ਼ਾਰ ਖਤ ਭੇਜੇ ਸਰਕਾਰ ਅਜ ਜਿਉਂਣਾ ਮੌੜ ਭੱਜਿਆ ॥ ਲੋਕ ਖਾਂਣ ਥਰਥੱਲੇ ਮੁਖੋਂ ਕੋਈ ਨਹੀਂ ਬੋਲੇ ਕੇਰਾਂ ਖਾਇਕੇ ਤੇ ਠੋਕਰ ਜ਼ਮੀਨ ਨਾਂਲ ਵੱਜਿਆ ॥ ਛੱਡ ਸੰਗਰੂਰ ਦੂਰ ਨੱਠਿਆ ਕਿਸ਼ਨਸਿੰਘਾ ਆਪ ਕਰਤਾਰ ਰੱਖੀ ਸੂਰਮੇ ਦੀ ਲੱਜਿਆ ॥ ੨੫ ॥

ਕਬਿਤ ॥ ਲਾਇਕੇ ਕਚਰੀ ਬਾਦਸ਼ਾਹੁ ਨੇ ਨਿਆਂਉ ਕੀਤਾ ਸੂਰਮਾ ਹੈ ਜਟ ਗਿਆ ਬੇੜੀਆਂ ਨੂੰ ਤੋੜ ਕੇ ॥ ਭੱਜ ਗਿਆ ਜਿਉਣਾ ਮੌੜ ਖਤ ਭੇਜਿਆ ਲਹੌਰ ਆਇਆ ਨੰਦਣੋ ਪਸ਼ੌਰ ਭੈਨਾ ਕਲਾਂਨੂੰ ਮਰੋੜਕੇ ॥ ਬੜਾ ਹੋਇਆ ਬਲਵਾਂਨ ਆਪ ਦੇਖਿਆ ਪਛਾਂਨ ਐਸਾ ਹੋਰ ਨਜਹਾਨ ਮਾਰੂ ਜੋੜੀਆਂ ਬਛੋੜਕੇ ॥ ਨਾਭੇ ਪਟਿਆਲੇ ਡਾਕ ਉਪੜੀ ਕਿਸ਼ਨਸਿੰਘਾ ਲੁੱਟੂ ਰੇਲ ਗੱਡੀ ਛੈਂਜਡ ਕੂਆਂ ਦੀ ਜੋੜਕੇ ॥ ੨੬ ॥ ਕਬਿਤ ॥ ਚੋਧਰੀ ਕੇ ਰਾਜ ਵਿਚ ਮਾਰ ਡਾਕਾ ਜਾਇ ਕੇਤੇ ਢੀਗੀ ਵਾਲੇ ਬਾਣੀਏ ਨੂੰ ਲੁੱਟਕੇ ਲਿਆਂਉਂਦਾ ॥ ਸੂਰਮੇ ਦੇ ਅਗੇ ਜ਼ੋਰ ਚਲਦਾ ਨਾ ਬਾਣੀਏ ਦਾ ਕੱਢ ਤਲਵਾਰ ਨੂੰ ਮਿਆਨੋਂ ਲਸ਼ਕਾਂਉਂਦਾ ॥ ਫੇਰ ਏ ਰਪੋਟ ਗਈ ਨਾਭੇ ਹੀਰਾਸਿੰਘ ਕੋਲੇ ਲੁੱਟਿਆ ਜਹਾਂਨ ਖਤ ਬਾਣੀਆਂ ਲਖਾਂਉਦਾ ॥ ਏਮਡਾਕ ਦੀ ਕਸੂਰ ਨਾਭੇ ਫੜਿਆ ਕਿਸ਼ਨਸਿੰਘਾ ਜੋੜਕੇ ਬਿਆਨ ਕਵੀ ਅਗਲਾ ਸੁਣਾਂਊਂਦਾ ॥ ੨੭ ॥ ਕਬਿਤ ॥ ਬੋਲਿਆਂ ਨਾਰਹੇ ਕਹੇ ਕਿਨਾ ਬਿਚਾਰ ਕੇਤੇ ਦੂੱਲੇ ਭੱਟੀ ਵਾਂਗਜਗ

ਟੁਰੀਆਂ ਕਹਾਨੀਆਂ ॥ ਭੱਜਥੰਦੀਖਾਨਿਓਂ ਘੋੜੀਖੋਲ੍ਹੇਮਾਹਾ ਰਾਜ ਵਾਲੀ ਮਾਰਿਆ ਦੁਲੱਤਾ ਨੱਕਪੈਗਈਆਂ ਨਿਸ਼ਾਨੀ ਆਂ ॥ ਖਾਇਕੇਦੁਲੱਤਾ ਫੇਰ ਚੜ੍ਹਗਿਆ ਕੋਟਉਤੇ ਮਾਰੀਹੇਠ ਛਾਲ ਡਿਗਪਿਆ ਬਿਚ ਪਾਨੀਆਂ ॥ ਚੰਦਰਾ ਕਸੂਤਾ ਸੌਣ ਹੋ ਗਿਆ ਕਿਸ਼ਨਸਿੰਘਾ ਮਰਿਆ ਮਨੁੱਖ ਮੂਰੇ ਪਿੱਟਣ ਜਨਾਨੀਆਂ ॥ ੨੮ ॥ ਕਬਿਤ ॥ ਤੀਜੀ ਵਾਰ ਦਗਾ ਫੇਰ ਹੋਇਆ ਨਾਲ ਸੂਰਮੇ ਦੇ ਗੁੱਜਰਾਂ ਦੇ ਬਿਚ ਮਿਤ ਸਿੰਘ ਨੇ ਫੜਾਲਿਆ ॥ ਦਗੇਦਾਰ ਆਦਮੀ ਦੇ ਦਗਾ ਮੂਰੇ ਆਂਵਦਾ ਹੈ ਹੋਇ ਬੇਈਮਾਨ ਨੱਕ ਪੁੱਤ ਦਾ ਬਢਾ ਲਿਅ ॥ ਪਿਛਲੀ ਕਸੂਰ ਸਿਰ ਕੱਢ ਦਿਤੀ ਆਲਕਿਆਂਨੇ ਤਾਹੀਂ ਪਟਿਆਲੇ ਕੈਦ ਮੌੜ ਕਰਵਾਲਿਆ ॥ ਕੇਈ ਦਿਨ ਕੱਟ ਓਥੋਂ ਭੱਜਿਆ ਕਿਸ਼ਨਸਿੰਘਾ ਰੋਵੇ ਮਿਤਾ ਜੱਟ ਸੁੱਤਾ ਸ਼ੇਰ ਕਿਉਂ ਜਗਾ ਲਿਆ ॥ ੨੯ ॥ ਕਬਿਤ ॥ ਗੁੱਜਰਾਂਦੇ ਬਿਚੋਂ ਪੁੱਤ ਚੱਕੇ ਆਣ ਬੈਰੀਆਂ ਦਾ ਜਾਇਕ ਬਹੂਨੇ ਜਿਉ ਣਾ ਮੌੜ ਛੰਡੇ ਗੱਡਦਾ ॥ ਪੀਤੀਆਂ ਧਾਰਬਾਂ ਗੁੱਸਾ ਆਇਆ ਦਿਲ ਸੂਰਮੇ ਦੇਧੂਹੇ ਤਲਵਾਰ ਨੂੰ ਮਿਆਨ ਵਿੱਚੋਂ ਕੱਢਦਾ ॥ ਕਰਕੇ ਰਹਿਮ ਮੁੰਡਾ ਛੱਡ ਦਿੱਤਾ ਮਾਰਨੇ ਤੋਂ ਪਾਈ ਹੈ ਨਸ਼ਾਨੀ ਨੱਕ ਬਾਲਕੇਦਾ ਵੱਢਦਾ ॥ ਆਪਣੀਹਥੇਲੀ ਜਾਨ ਰੱਖਲੀ ਕਿਸ਼ਨ ਸਿੰਘਾਬੈਰੀਆਂ ਦੇਬੈਰਨਹੀਂਜਿਉਣਾ ਮੌੜਾ ਛੱਡਦਾ ॥ ੩੦ ॥ ਕਬਿਤ ॥ ਦੌਲੇ ਸਿੰਘ ਵਾਲਾ ਘੋੜਾ ਖੋਹਿਆ ਫੇਰ ਸੂਰਮੇਨੇ ਰੋਵੇ ਸਰਦਾਰ ਗੱਲਾਂ ਪਿੰਡ ਵਿੱਚ

ਦੱਸੀਆਂ ॥ ਧਾੜਵੀ ਲੁਟੇਰਾ ਜੱਟ ੱਇਆ ਵਿੱਚ ਮਾਲ
ਵੇਦੇ ਆਇਆ ਮੈ ਤਾਂ ਭੱਜ ਜਦ ਗੋਲੀਆਨੇ ਕੱਸੀਆਂ ॥
ਮੁਰਗੇ ਸਮਾਨ ਮੌੜ ਢੋਹਿਲੈਂਦਾ ਆਦਮੀ ਨੂੰ ਜਿਮੇ ਬਘਿ
ਆੜ ਦੇਖ ਨੱਸ ਜਾਣ ਸੱਸੀਆਂ ॥ ਦਿਲਵਿਚ ਹੌਲ ਮੇਰੇ
ਪੈ ਗਿਆਕਿਸ਼ਨ ਸਿੰਘਾ ਘੁੱਗੀਆਂ ਗੁਟਾਰਾਂ ਸਭ ਦੂਰ ਦੂਰ
ਨੱਸੀਆਂ ॥ ੩੧ ॥ ਕਬਿਤ ॥ ਛੱਡੇ ਬਾਂਮਣ ਫਕੀਰ
ਤੇ ਗਰੀਬਦੇ ਨਾ ਹੱਥ ਲਾਵੇ ਖੱਤਰੀ ਜੋਬਾਣੀਆਂ ਨੂੰ ਦੇਖ
ਗੋਲੀ ਕੱਸਦਾ ॥ ਬਾਣੀਆਂ ਦੀ ਜੰਦ ਅਜਚੁੱਕੂਗੀ ਸਾਮਣੇ
ਵਿਚ ਚਤਰਾ ਭਧੀਜਾ ਗਲ ਮੌੜ ਕੋਲੇ ਦੱਸਦਾ ॥ ਸਥ
ਵਿੱਚ ਘੇਰੀ ਜੰਦ ਜੱਟ ਨੇ ਬੜੇਚਿਆਂ ਦੀ ਸੂਰਮੇ ਨੂੰ ਦੇਖਕੇ
ਤਮਮ ਲੋਕ ਨੱਸਦਾ ॥ ਮੌੜ ਦੇ ਸਮਾਨ ਹੋਰ ਚੋਰ ਨਾ
ਕਿਸ਼ਨਸਿੰਘਾ ਆਪਣੀ ਦਲਾਲ ਬਿਚ ਸਭ ਕੋਈ ਫੱਸਦਾ
॥ ੩੨ ॥ ਦੋਹਿਰਾ ॥ ਡਾਕਾ ਮਾਰਿਆ ਮੌੜਨੇ ਸੱਥ ਬ
ੜੇਚਿਆਂ ਧਾਰ ॥ ਮਾਲ ਹਜ਼ਾਰਾਂ ਲੁੱਟਿਆ ਕਰਦਾ ਸੋਰ
ਬਿਚਾਰ ॥ ੩੨ ॥ ਕਬਿਤ ॥ ਲੁਟ ਲੈਣੀ ਜੰਦ ਏਹੁ
ਸੂਰਮੇ ਦਾ ਕੰਮ ਕਥਾ ਸੁਣੋ ਲਾਕੇ ਕੰਨ ਕਿੱਸਾ ਮੌੜ ਦਾ
ਸੁਣਾਉਂਦਾ ॥ ਤੇਗ ਮੌੜਨੇਮਗਾਈ ਫਿਰੇ ਜਗ ਮੈਂਦੁਹਾਈ
ਧਾਰੇ ਧੰਨ ਓਦੀ ਮਾਈ ਮੱਥਾ ਕੋਈ ਨ ਲਗਾਉਂਦਾ ॥
ਜੱਟ ਪਿਛਾਂ ਨਹੀਂ ਹਲੇ ਜੰਦ ਲੁੱਟਕੇਤੇਚੱਲੇ ਓਇਢੁੱਡਾਲੀ
ਡੇਰੇ ਮੱਲੇ ਕਾਂਸ਼ੀਮੱਲ ਨੂੰ ਬਲਾਉਂਦਾ ॥ ਮਾਰ ਮਾਰ ਡਾਕੇ
ਨਿਤ ਸਿੱਟਦਾ ਕਿਸ਼ਨ ਸਿੰਘਾ ਬਾਣੀਏਂ ਦੇ ਨਾਲ ਬੜਾ

ਪਿਆਰ ਸੀਗਾ ਪਾਉਂਦਾ ॥ ੩੪ ॥ ਕਬਿਤ ॥ ਕਾਂਸ਼ੀ ਮਲ ਨਾਲ ਬੜਾ ਪਿਆਰ ਜਾਣੋ ਸੂਰਮੇਂ ਦਾ ਜਿਵੇਂ ਘਨਘੋਰ ਸੰਗ ਪਿਆਰ ਸੀਗਾ ਮੋਰ ਦਾ ॥ ਕਾਂਸ਼ੀ ਮਲ ਬਿਨਾ ਬਿੰਦ ਚਿੱਤਨੂੰ ਨਾ ਚੈਨ ਆਵੇ ਚੰਦਤੋਂ ਬਗੈਰ ਸੀਨਾ ਮਚਦਾ ਚਕੋਰਦਾ ॥ ਹੀਰਾ ਸਿਆਲਵਾਂਗ ਚਿਤ ਜੱਟਦਾ ਚੁਰਾਇ ਲੀਤਾ ਬਾਝ ਕਾਂਸ਼ੀਮਲ ਨਾ ਬਸਾਹੁ ਕਰੇ ਹੋਰਦਾ ॥ ਮੌਜ ਦੀ ਬਹਾਰ ਰਾਤ ਕੱਟਕੇ ਕ੍ਰਿਸ਼ਨਸਿੰਘਾ ਉੱਠਕੇ ਸੁਵੇਰੇ ਫੇਰ ਮੌੜਤਾਂਈ ਟੋਰਦਾ ॥ ੩੬ ॥ ਦੋਹਿਰਾ ॥

ਖੇਮਾ ਮੁਕਬਰ ਉਠਿਆ ਫੜਨਾ ਮੌੜਜ਼ਰੂਰ ॥ ਲੌਂਗੋਵਾਲ ਮੈਂ ਵੱਸਦਾ ਕਰ ਦੂੰ ਚਕਨਾ ਚੂਰ ॥ ੩੬ ॥ ਦੋਹਿਰਾ ॥

ਕਵੀ ਝੂਠ ਨਾ ਬੋਲ ਦੇਖ ਮਾ ਬੰਸਕਲਾਲ ॥ ਜਾਲਸ ਜ਼ ਹੈ ਪੁੱਜ ਕੇ ਏਹੁ ਕਦੀਮੋ ਚਾਲ ॥ ੩੭ ॥ ਕਬਿਤ ॥

ਢੋਡਿਆਂਦੇ ਵਿੱਚ ਖੇਮਾ ਕੂਕਦਾ ਪੁਕਾਰਕੇ ਤੇ ਨਾਜ਼ਮਦੇ ਸਾਮ੍ਹਣੇ ਮੈਂ ਮੌੜ ਤਾਂਈਫੜੂੰਗਾ। ਹੋਵੇ ਜੇ ਹੁਕਮ ਹਥਿਆਰ ਮਿਲਜਾਣ ਮੈਨੂੰ ਫੜ ਹਥਿਅ ਰ ਨਾਲ ਜੱਟ ਦੇ ਮੈ ਲੜੂੰਗਾ ॥ ਏਹੁ ਜੇਹੇ ਸੂਰਮੇ ਮੈ ਕਿਤਨੇ ਫੜਾਇ ਹੋਰ ਕੱਸਕੇ ਦੁਗਾੜਾ ਵਿੱਚ ਕਾਲਜੇ ਦੇ ਜੜੂੰਗਾ ॥ ਸੂਰਮੇਦੇ ਨਾਲ ਮੱਥਾ ਜੋੜਦਾ ਕ੍ਰਿਸ਼ਨਸਿੰਘਾ ਛਡਣਾ ਨੀ ਮੌੜ ਤਰਖਾਣ ਵਾਂਗੂ ਘੜੂੰਗਾ ॥ ੩੮ ॥ ਕਬਿਤ ॥ ਨਾਜ਼ਮ ਹੁਕਮ ਦਿੱਤਾ ਦਓ ਹਥਿਆਰ ਸਾਰੇ ਸੱਦ ਜਮਦਾਰ ਪੰਜੇ ਸ਼ਸਤ੍ਰ ਦਵਾਉਂਦਾ। ਸਲਾ ਤਲਵਾਰ ਦਿੱਤੀ ਢਾਲ ਅੰਗ ਲਾਵਣੇ ਨੂੰ

ਹੋਰ ਪਸਤੌਲ ਤੇ ਦਗਾੜੇ ਹੈ ਦਲਾਂਉ ਦਾ ॥ ਫੜਕੇਤੇ ਮੌੜਨੂੰ ਲਿਆਈਂ ਬਿਚ ਢੋਡਿਆਂ ਦੇ ਤਿੰਨਸੈ ਰੁਪਯਾ ਮੈਂ ਇਨਾਮ ਪੱਲੇਪਾਉਂਦਾ ॥ ਸੁਣਕੇ ਹੁਕਮ ਝਟ ਚੱਲਿਆ ਕਿਸ਼ਨ ਸਿੰਘਾ ਛੋਟੀ ਜੋ ਉਂਡੋਲੀ ਚੌਕੀ ਪੁਲਾਂ ਤੇ ਲਗਾਉਂਦਾ ॥ ੩੯ ॥ ਕਬਿਤ ॥ ਕਿੱਸਾ ਜੋੜਦੇ ਨੇ ਸ਼ੇਰ ਚੌਕੀ ਬੈਠਗੀ ਨੈਹਰਕੋਲੇ ਬਡ ਸੀ ਡੈਹਰ ਨਹੀਂ ਮੌੜਤਾਂਈ ਛੱਡਣਾ ॥ ਖੇਮਾਫਿਰੇ ਦਿਨੇਰਾਤ ਕਰੇ ਦੂਸਰੀ ਨਾ ਬਾਤ ਪਾਊਂ ਮੌੜਨੂੰ ਫੜ ਤ ਸਿਰ ਸੂਰਮੇਦਾ ਵੱਢਣਾ ॥ ਤਲਵਾਰ ਲਸ਼ਕਾਵੇ ਤੇ ਦੁਗਾੜੇ ਨੂੰ ਚਲਾਵੇ ਹੱਥ ਆਪਣਾ ਠਰਾਵੇ ਮੈਂ ਹੰਕਾਰ ਸਾਰੇ ਕੱਢਣਾ ॥ ਬਗੋਸ਼ੇਰ ਵਾਂਗ ਲਲਕਾਰਦਾ ਕਿਸ਼ਨਸਿੰਘਾ ਛੱਡਣਾ ਨੀ ਜੱਟ ਓਇ ਜ਼ਮੀਨ ਵਿੱਚ ਗੱਡ ਣਾ ॥ ੪੦ ॥ ਦੋਹਿਰਾ ॥ ਰਾਮ ਜਿਨ੍ਹਾਂਨੂੰ ਰੱਖਦਾ ਮਾਰਨਵਾਲਾ ਕਉਣ ॥ ਕਿਸ਼ਨਾ ਸ਼ੇਰ ਬਿਚਾਰਦਾ ਕਦੇ ਨਾ ਲਗਦੀ ਪਉਣ ॥ ੪੧ ॥ ਕਬਿਤ ॥ ਲੌਂਗੋਵਾਲੀਆ ਕਨੌਜੂ ਮਸਹੂਰ ਸੰਸਾਰ ਵਿਚ ਮੌੜਦੇਸਮਾਨ ਤੇਗ ਸੂਰਮਾ ਚਲਾਉਂਦਾ ॥ ਫੜਸੰਗਰੂਰੀ ਜੱਟ ਪਾਇਆ ਬਿਚ ਪਿੰਜਰੇ ਦੇ ਤੋੜਕੇ ਤੇ ਪਿੰਜਰਾ ਤੁਰਤ ਭੱਜ ਜਾਂਉਦਾ ॥ ਖੇਮੇ ਵਾਲੀ ਗੱਲ ਜੋ ਕਨੌਜੂ ਦੱਸੇ ਮੌੜ ਕੋਲੇ ਖੇਮਾ ਚੌਕੀਦਾਰ ਤੈਨੂੰ ਫੜਨੇ ਤਕਾਂਉਦਾ ॥ ਕਰੀ ਨਾ ਬਸਾਹ ਤੈਨੂੰ ਆਖਦਾ ਕਿਸ਼ਨਸਿੰਘ ਦਗਾ ਬੇਈਮਾਨ ਘਰ ਸਿੰਘਦਾ ਲੁਟਾਂਉਂਦਾ ॥ ੪੨ ॥ ਕਬਿਤ ॥ ਲਗੇ ਮੌੜਨੂੰ ਹਰਖ ਤੇ ਕਰੋਧ

ਦਿਲ ਧਾਰ ਬੈਠਾ ਆਥਨ ਦੇ ਵੇਲੇ ਪਾਸ ਚੌਕੀਆਂ ਦੇ ਆਂ ਉਂਦਾ। ਭਜ ਗਏ ਹੋਰ ਖੇਮਾ ਫੜਿਆ ਭੂਰਤਯਾਰੋ ਪੰਜ ਸੱਤ ਲੱਤਾਂ ਬਿਚ ਢਿੱਡ ਦੇ ਲਰਾਂਉਂਦਾ। ਚਤਰਾ ਭਧੀਜਾ ਨੱਕ ਕੁਟੇ ਨਾਲ ਛਿੱਤਰਾਂ ਦੇ ਨਲਾਂ ਵਿੱਚ ਪਾਇਰਸਾ ਖੂਬ ਲਟਕਾਂ ਉਂਦਾ। ਮਾਰਕੇ ਫਨਾਹੁ ਕਰ ਚਲੇ ਟੇ ਕਿਸ਼ਨ ਸਿੰਘਾ ਗੁੱਜਰਾਂ ਦੇ ਵਿਚ ਜੱਟ ਸੂਰਮਾ ਝੜਾਂਉਂਦ ॥ ੪੩ ॥ ਕਬਿਤ ॥ ਮਾਰਿਆ ਕਲਾਲ ਤੇ ਦੁਹਾਈ ਫਿਰੀ ਜਗ ਵਿਚ ਫੜਿਆ ਨਾ ਜਾਵੇ ਠਾਨੇ ਰਹੇ ਜੋਰ ਲਾਇਕੇ। ਅਕਬਰ ਕੋਲੋਂ ਆਕੀ ਹੋਇਆ ਜਿਵੇਂ ਦੁਲਾ ਭੱਟੀ ਦਿੱਲੀ ਬਿਚੋਂ ਬਾਂਦਾਂ ਰਾਠ ਲਿਆ ਸੀ ਛਡਾਇਕੇ। ਜੈਮਲ ਤੇ ਫੱਤਾ ਆਕੀ ਹੋਗੇ ਨੈ ਚਤੌੜਗੜ ਦਿੱਤੇ ਫੇਰ ਮੀਸ ਲਖ ਆਦਮੀ ਖੁਪਾਇ ਕੇ ॥ ਅੰਗਰੇਜ਼ਾਂ ਕੋਲੋਂ ਆਕੀ ਮੌੜ ਹੋ ਗਿਆ ਕਿਸ਼ਨ ਸਿੰਘਾ ਐਸਾ ਕੌਣ ਸੂਰਮਾ ਨਸੰਗ ਫੜੇ ਜਾਇਕੇ ॥ ੪੪ ॥ ਕਬਿਤ ॥ ਫੇਰ ਸੰਗਰੂਰੀਂ ਜਟ ਆਇਆ ਬੜੀ ਮੌਜ ਨਾਲ ਚੌਸਟ ਬਜ਼ਾਰ ਵਿਚ ਖੜਾ ਧਿਆਨ ਲਾਇਕੇ ॥ ਦੇਖਦਾ ਦੁਫੇਰੇ ਨਾ ਨਜਰ ਕਛ ਆਂਵਦਾ ਹੈ ਇਕ ਸੁਨਿਆਰ ਦੇ ਪੁਹਾਰੇ ਖੜਾ ਜਾਇਕ ॥ ਬੋਲੇ ਸੁਨਿਆਰ ਤਾਂਈ ਜੋੜੀ ਦੇਹਿ ਕੰਕਣਾ ਦੀ ਅੱਛੀ ਤਰਾਂ ਖੂਬ ਮਨੂੰ ਘੜਤ ਘੜਾਇਕੇ ॥ ਕੜਿਆਂ ਦੀ ਜੋੜੀ ਤੱਗਾ ਓਮਦਾ ਕਿਸ਼ਨ ਸਿੰਘਾ ਲਾਂਵਦਾ ਕਿਉਂ ਦੇਰ ਤੂੰ ਸ਼ਤਾਬ ਦੇ ਬਣਾਇਕੇ ॥ ੪੫ ।

ਕਬਿਤ ॥ ਲੋਭ ਬਿਨਾ ਮਾਲ ਨਹੀਂ ਬਿਕਦਾ ਕਦੀ ਤ ਯਾਰੋ

ਇਸ ਲੋਭ ਬਿਨਾ ਕਾਰਖਾਨਾ ਕਦ ਚਲਦਾ। ਏਸ ਲੋਭ ਪਿੱਛੇ ਬੈਠੀ ਕੰਜਰੀ ਬਜ਼ਾਰ ਬਿਚ ਦੇਖਕੇਤੇ ਪੀਕੇ ਚਿਤ ਭਰ ਥਰੀ ਦਾ ਹੱਲਦਾ ॥ ਗਣਬੈਤੀ ਜਿਸਵੇਲੇ ਦਬ ਲੈਣਾ ਆਦਮੀ ਨੂੰ ਭੁੱਲੇ ਚਤੁਰਾਈ ਦਾਨਾ ਹੋਵੇ ਜੋ ਅਕਲ ਦਾ ॥ ਨੇੜੇ ਆਕੇ ਟੂਮਾਂ ਆਪ ਦੇਖ ਲੈ ਕਿਸ਼ਨ ਸਿੰਘਾ ਸੁਣਨਾ ਅਣਥ ਸ਼ੇਰ ਬਿਆਨ ਕਰੇ ਗੱਲਦਾ ॥ ੪੬ ॥ ਕਬਿਤ ॥ ਚਕ ਕੇਤੇ ਡੱਬਾ ਜਦ ਦਿੱਤਾ ਹੱਥ ਸੂਰਮੇ ਦੇ ਸੱਤ ਸੈ ਦਾ ਮਲ ਲੈਕੇ ਜਿਉਣਾ ਮੌੜ ਭੱਜਦਾ ॥ ਚਤਰਾ ਭਤੀਜਾ ਹੋਰ ਚੋਰ ਨਾਲ ਕੇਇ ਯਾਰੋ ਫੜ ਤਲਵਾਰ ਜੱਟ ਸ਼ੇਰ ਵਾਂਗ ਗੱਜਦਾ ॥ ਫਿਕਰ ਅੰਦੇਸ਼ਾ ਮੌੜ ਕਰੇ ਨਹੀਂ ਦਿਲ ਵਿਚ ਸੰਤਰੀ ਬਿਚਾਰ ਦੇਖ ਮੁਖੜੇ ਨੂੰ ਕੱਜਦਾ ॥ ਦਿਨਸੀ ਪਹਿਰ ਕੋਈ ਰਾਤਨਾ ਕਿਸ਼ਨਸਿੰਘਾ ਟੱਪਦਰਵਾਜਾ ਤੇ ਸ਼ਰਬ ਨਾਲ ਰੱਜਦਾ ॥ ੪੭ ॥ ਕਬਿਤ ॥ ਕਿਸ਼ਨੇ ਦੀ ਗਲ ਫੇਰ ਜ਼ਿਆਦ ਆਈ ਜਿਉਨਸਿੰਘ ਘੋੜਾ ਅਟਕਾਇ ਜੱਟ ਰੋਇਕੇ ਖੰਘੂਰਦਾ ॥ ਰੋਮ ਹੋਗੇ ਖੜੇ ਅੱਖਾਂ ਮਚਣ ਮਸਾਲਵਾਂਗ ਭਖਿਆ ਸ਼ਰੀਰ ਸੋਨਾ ਤਪੇ ਜਿਉਂ ਤੰਦੂਰ ਦਾ ॥ ਖਾਵਣੀ ਹਰਾਮ ਰੋਟੀ ਚੌਕੇ ਉਤੇ ਬੈਠਕੇ ਤੇ ਜਿਨਾਂ ਚਿਰ ਰੱਜ ਰੱਤ ਪੀਂਦਾ ਨਹੀਂ ਸੂਰਦਾ ॥ ਐਂਹਮਦ ਹਰਿਆਊ ਵਾਲਾ ਮਾਰਨਾ ਕਿਸਨਸਿੰਘਾ ਲਾਂਵਦਾ ਕਿਉਂ ਡੇਰ ਮੌੜ ਚਤਰੇ ਨੂੰ ਘੂਰਦਾ ॥ ੪੮ ॥ ਦੋਹਿਰਾ ॥ ਚਤਰਾ ਕੈਂਹਦਾ ਮੌੜ

ਨੂੰ ਐਹਮਦ ਵਿਚ ਲਦਾਲ ॥ ਬੈਰ ਲੈਂਣਗੇ ਸੂਰਮੇ ਦੂਰਦ ਮੜਰਦ ਨਾਲ ॥ ੪੯ ॥ ਕਬਿਤ ॥ ਬੈਰੀਆਂ ਦੇ ਕਾਨੇ ਭਜਾਇਆ ਘੋੜਾ ਸੂਰਮੇ ਨੇ ਜਾਇ ਕੇਤੇ ਮੱਥਾ ਨਾਲ ਐਂਹਮਦ ਲਗਾਉਂਦਾ । ਘੇਰਿਆ ਮਸੀਤ ਵਿਚ ਡੋਗਰ ਹਰਿਆਊਵਾਲਾ ਕੱਸਕੇ ਦਗਾੜਾ ਕਰ ਸਾਹਮਣੇ ਚਲਾਉਂਦਾ ॥ ਰਲਕੇ ਤੇ ਪਿੰਡ ਹਥ ਬੰਨਦਾ ਹੈ ਮੌਰ ਅਗੇ ਬੱਧ ਕਰ ਜਿਉਣਿਆਂ ਕਿਉਂ ਪਿੰਡ ਨੂੰ ਲਟਉਂਦਾ ॥ ਕਰਕੇ ਰਹਿਮ ਓਥੋਂ ਚਲਿਆ ਕਿਸ਼ਨਸਿੰਘਾ ਜੋੜਕੇ ਬਿਆਨ ਕਵੀ ਅਗਲਾ ਸੁਣਉਂਦਾ ॥ ੫੦ ॥

ਕਬਿਤ ॥ ਚੜ੍ਹਗਿਆ ਜੋਉਣਾ ਮੌੜ ਕੀਤੀ ਘੋੜਿਆਂ ਨੇ ਡੋੜ ਛਮ ਛਮ ਰੱਖੇ ਮੌੜ ਜੱਟ ਮਾਰਦਾ ਸ਼ਿਕਾਰ ਨੂੰ ॥ ਘੋੜੇ ਨੂੰ ਭਜਾਇਆ ਬਿਚ ਢੋਡਿਆਂ ਦੇ ਆਇਆ ਡੇਰਾ ਸੜਕ ਲਗਾਇਆ ਲੁੱਟ ਲੈਂਦਾ ਸੂਬੇਦਾਰ ਨੂੰ ॥ ਸਾਰੋਂ ਸਿੱਟਦੇ ਸਬਾਬ ਨਹੀਂ ਹੋਵੇਂਗਾ ਖਰਾਬ ਤੈਨੂੰ ਆਖਿਆ ਸ਼ਿਤਾਬ ਹੱਥ ਰੱਖਕੇ ਕਟਾਰ ਨੂੰ ॥ ਰਾਜਿਆਂ ਦੇ ਹਥ ਨਹੀਂ ਲੱਗਦਾ ਕਿਸ਼ਨ ਸਿੰਘਾ ਹੋਗਿਆ ਅਧੀਨ ਸੂਬਾ ਮੰਨਕੇ ਤੇ ਵਰ ਨੂੰ ॥ ੫੧ ॥ ਕਬਿਤ ॥ ਸੂਬਾ ਭਗਵਾਨ ਦਾਸ ਬੋਲਦਾ ਪੁਕਾਰ ਕੇਤੇ ਦੇਖੀਂ ਕਿਤੇ ਜੱਟਾ ਸੀਨੇ ਮਾਰਦਾ ਕਟਾਰੀਆਂ ॥ ਮਾਰੀ ਜੇ ਕਟਾਰ ਜਿੰਦ ਛਿਪਜਾਊ ਚੰਦ ਵਾਂਗ ਕਿਹਾ ਮੇਰਾ ਮੰਨ ਚੱਕ ਚਾਦਰਾਂ ਹਮਾਰੀਆਂ ॥ ਬੰਨਕੇ ਤੇ ਤੈਨੂੰ ਜਦੋਂ ਲਿਆਊ ਕੋਈ ਮੇਰੇ ਕੋਲ ਮੇਰਾ

ਜੀਊ

ੇ ਧਰਮ ਕੈਦਾਂ ਕੱਟ ਦੇਊਂ ਸਾਰੀਆਂ ॥ ਜਿਉਣ ਮੌੜ ਬੋ
ਲੇ ਸੂਬੇਦਾਰ ਨੂੰ ਕਿਸ਼ਨਸਿੰਘਾ ਛੱਡ ਦੇਵਾ ਚੇਲਾ ਗਲਾਂ
ਆਖਦਾ ਕਰਾਰੀਆਂ ॥ ੫੨ ॥ ਕਬਿਤ ॥ ਨਾਜ਼ਮ ਹੁਕ
ਮ ਦਿੱਤਾ ਛੱਡ ਦੇਓਦੇਵਾ ਚੇਲਾ ਸੱਦ ਜਮਾਂਦਾਰ ਬੇੜੀ ਢਿੱਲੀ
ਕਰਵਾਂਉਦਾ ॥ ਨਾਲ ਚਤੁਰ ਈ ਜੱਟ ਛੱਡ ਦਿਤਾ ਹਾਕਮਾਂ
ਨੇ ਰਾਜਿਆਂ ਤੋਂ ਡਰੇ ਸੂਬਾ ਜਾਨ ਕੋ ਬਚਾਂਉਦਾ ॥ ਅੱਗਾ
ਪਿੱਛਾ ਤੱਕਕੇ ਤੇ ਭੱਜ ਗਿਆ ਦੇਵਾ ਚੇਲਾ ਡੀਕਦ ਹੈ ਮੌੜ
ਨਾਲ ਆਪਣੇ ਰਲਾਂਉਦਾ ॥ ਧਾੜਵੀ ਲੁਟੇਰੇ ਕੱਠੇ ਹੋਏ ਨੇ
ਕਿਸ਼ਨਸਿੰਘਾ ਰੱਬਦੀ ਮੇਹਰ ਯਾਰ ਵਿਛੜੇ ਮਿਲਾਂਉਦਾ ॥
੫੩ ॥ ਕਬਿਤ ॥ ਰੋਹੀ ਬੀਆਬਾਨ ਵਿਚ ਲਾਏ
ਡੇਰੇ ਧਾੜਵੀ ਨੇ ਲੁੱਟ ਲੁੱਟ ਖਾਣ ਜੱਗੋਂ ਰੱਤੀਆਂ ਨਰਾਲੀ
ਆਂ ॥ ਨੇੜੇਹੈ ਘਨੌੜਹੇਰ ਪਿੰਡ ਸਾਰੇ ਦੂਰ ਦੂਰ ਲਾਓ ਝੱਟ
ਅੱਖ ਦੇਖੋ ਸੁੰਦਰਾ ਨੇ ਟਾਲੀਆਂ ॥ ਫਿਰਨ ਗਹੀਰੇ ਨਾਗ
ਮਰਲੈਣ ਆਦ ਜੀਨੂੰ ਦਿੱਸ ਨਾ ਮਨੁੱਖ ਰਾਤਾਂ ਏਈਆਂ
ਜੇਈਆਂ ਕਾਲੀਆਂ ॥ ਗਾਡੂਆਂ ਥੀਂ ਸਰਦਾ ਨਾ ਮੂਲ ਹੈ
ਕਿਸ਼ਨਸਿੰਘਾ ਦੇਖ ਰਾਤਾਂ ਕਾਲੀਆਂ ਨੂੰ ਓੱਡ ਜਾਣ ਲਾ
ਲੀਆਂ ॥ ੫੪ ॥ ਕਬਿਤ ॥ ਜੰਦ ਦੀ ਬਲੱਲ ਕੋਠ
ਪਈ ਜੱਟ ਧਾੜਵੀ ਦੇ ਪੁੱਛਿਆ ਨਰੈਣਾਕੋਈਆਂ ਅਫਤਾਂ
ਨੇ ਆਈਆਂ ॥ ਦੂਗਲੀ ਹੈ ਖਾਦੀ ਕਿਸੇ ਪਿੰਡ ਵਿਚ ਜਾ
ਇਕੇਤੇ ਅਕੇ ਯਾਰੋ ਹਾਕਮਾਂ ਨੇ ਕੀਤੀਆਂ ਝੜਈਆਂ ॥
ਅਕੇ ਮਹਾਰਾਜ ਆਇਆ ਖੇਡਣੇ ਸ਼ਿਕਾਰ ਤਾਂਈ ਚੌਸੇ

ਨੂੰ ਟਕੋਰਾਂ ਬਿਲਕੁੱਲ ਨੇ ਲਗਾਈਆਂ ॥ ਉਠਕੇ ਸ਼ਿਤਾਬ ਘੜ ਪੀੜਲੈ ਕਿਸ਼ਨਸਿੰਘਾ ਸੂਰਮੇ ਦੇ ਮੁਖ ਉੱਤੇ ਫਿਰ ਗਈਆਂ ਛਾਈਆਂ ॥ ੫੫ ॥ ਕਬਿਤ ॥ ਪੀੜਕੇ ਤੇ ਘੋੜੇ ਜਦੋਂ ਬੈਠੇ ਓੱਤੇ ਆਸਣਾਂਦੇ ਬਾਣੀਆਂਦੀਜੰਦ ਵੜੀ ਖਿੰਗੀ ਵਿੱਚ ਆਇਕੇ ॥ ਭਰੇ ਪਸਤੋਲ ਵਿਚ ਗੋਲੀਆਂ ਨੇ ਸੱਤ ਪਾਈਆਂ ਚੜ੍ਹਿਆ ਕਟਕ ਤਲਵਾਰਾਂ ਲਿਸ਼ਕਾਇਕੇ ॥ ਧੜਵੀ ਦੇ ਅਗ ਕੋਈ ਬਲ਼ਦਾ ਨਾਮੂਲ ਯਾਰੋ ਲੁੱਟ ਲਈ ਜੰਦ ਜੱਟਕੰਬਲੀ ਵਿਛਾਇਕੇ ॥ ਟੂਮ ਜੋ ਤਗਾਦਾ ਨਹੀਂ ਛੱਡਿਆ ਕਿਸ਼ਨਸਿੰਘਾ ਕਰੋਨ ਮਲੰਗਣਕੇ ਰੋੜੀ ਤੋਂ ਲਾਇਕੇ ॥ ੫੬ ॥ ਕਬਿਤ ॥ ਲੁੱਟਕਤੇ ਜੰਦ ਨੂੰ ਭਜਾਇ ਘੋੜ ਡਾਕੂਆਂਨੇ ਜਿਊਣਮੌੜ ਘੋੜਾ ਮੂਰੇ ਆਪਣਾ ਲਗਾਇਆ ॥ ਪੰਜਸੱਤ ਪਿੰਡ ਟੱਪ ਲਏਨੇ ਸ਼ਿਤਾਬ ਨਾਲ ਜਾਇਕੇ ਢੰਡਾਲ ਕਾਂਸ਼ੀਰਾਮ ਨੂੰ ਬੁਲਾਲਿਆ ॥ ਟੂਮ ਜੋ ਤਗਾਦਾ ਕਾਂਸ਼ੀ ਤੋਲਦਾ ਬਿਚਾਰਕੇਤੇ ਹੋਗਿਆ ਹਜ਼ਾਰ ਨਾਲ ਕੰਡਿਆਂ ਤੁਲਾ ਲਿਆ ॥ ਸੱਤਸੈ ਦਾ ਵਿਚ ਮਾਲ ਦੇ ਲਿਆ ਕਿਸ਼ਨਸਿੰਘਾ ਕਾਂਸ਼ੀਰਾਮ ਬਾਣੀਏ ਨੇ ਸਾਰਾਹੀ ਉਠਾ ਲਿਆ ॥ ੫੭ ॥ ਕਬਿਤ ॥ ਤੇਰਾ ਵਿਚਹੈਧਰੇਰਦੇਈਏਂ ਕਿਸਨੂੰ ਨਾਹੋਰ ਭਾਂਵੇ ਲਖਕਰੇ ਜ਼ੋਰ ਮੌਜ਼ ਕਰੇ ਤਕਰਾਰ ਤਾਂ ॥ ਕਿਤੇਦਗਾਨਾ ਕਮਾਈ ਠਾਣਦਾਰ ਨਾ ਝੜਾਈਂ ਨਾਲ ਧੋਖਿਆਂ ਫੜਦੀਂ ਏਹੋ ਕਰਦਾ ਪੁਕਾਰਤਾਂ ॥ ਤੇਰੀ ਮੇਰੀ ਮੁਲਾਕਾਤ ਮਿਲ ਗਿਲ ਦਿਨੇਰਾਤ ਸਿਆਣੀ ਬਾਣੀਏ

ਦੀ ਜ਼ਾਤ ਹੋਇਆ ਤੇਰਾ ਘਰਬਾਰਤਾਂ॥ ਹੌਂ ਸਲੇ ਦੇ ਨਾਲ ਘਰ ਆਗਿਆ ਕਿਸ਼ਨਸਿੰਘਾ ਫੇਰ ਹੱਲਗਿਆ ਓਥੋਂ ਜਿਉ ਣਾ ਸਰਦਰਤਾਂ॥ ੫੮ ॥ ਦੋਹਿਰਾ ॥ ਕਾਂਸ਼ੀਰਾਮ ਜੋ ਬਾਣੀਆਂ ਰਲਿਆ ਮੌੜ ਦੇ ਨਾਲ ॥ ਇਕ ਮੰਜੇ ਰਲ ਸੋਂਵਦੇ ਏਹ ਦੁਹਾਂ ਦੀ ਚਾਲ ॥ ੫੯ ॥ ਕਬਿਤ ॥ ਮਾਲ ਸਾਰੇ ਦੱਬਕੇਤੇ ਲੋਭ ਹੋਇਆ ਬਾ ਣੀਏ ਨੂੰ ਸੱਚ ਠ ਟੇਦਾਂਹ ਜਿਉਣ ਮੌੜ ਨੂੰ ਫੜਾਈਏ॥ ਸੱਤਸੋ ਰੁਪਯਾ ਆਪ ਰੱਖ ਲਈਏ ਘਰ ਵਿੱਚ ਕਿਸ਼ਨੇ ਦੇ ਵਾਂਗਕਾਲੇ ਪਾਣੀਏਂ ਚਲਾਈਏ॥ ਮਾਰਲੈਣਾ ਜੱਟ ਤਾਂ ਈਂ ਛੱਡਣਾਨੀ ਬਿਲਕੁਲ ਅਕੇ ਵਿਚ ਸ਼ੀਰਨੀਦੇ ਸੰਖੀਆ ਪਕਾਈਏ॥ ਇਹਜ ਦਲੀਲ ਦਿਲ ਧਾਰਦਾ ਕਿਸ਼ਨਸਿੰਘ ਆਇਆ ਕਲੂ ਕਾਲ ਵਿੱਚੋਂ ਸੱੜਿਆਂ ਉਠਾਈਏ॥ ੬੦ ॥ ਕਬਿਤਸੈਰ॥ ਲੋਭ ਜੋ ਕਰਨ ਸੋਈ ਤੁਰਤ ਮਰਨ ਯਾ ਰੋ ਬਾਣ ਏ ਦੀ ਜ਼ਾਤ ਦੇਖੋ ਹੋਇਆ ਬੇਈਮਾਨਤਾਂ॥ ਇਸ ਲੋਭ ਪਿਛੇ ਲੰਕਾ ਜਾਲ ਦਿਤ ਰੌਣ ਵਾਲੀ ਇਸਲੋਭ ਪਿਛੇ ਜਪ ਤਪ ਟੁੱਟ ਜਾਂ ਤਾਂ॥ ਏਸ ਲੋਭ ਪਿਛੇ ਘਰੋਂ ਕੱਡ ਦੇਣ ਪੁੱਤ ਾਂ ਨੂੰ ਇਸਲੋਭ ਪਿੱਛੇ ਕੋਈ ਸ ਸ ਨੂੰ ਕਟਾਨਤਾਂ ॥ਛਾਣ ਣੀ ਦਾ ਪਾਣੀ ਲੋਭ ਜਾਣ ਤੂੰ ਕਿਸ਼ਨਸਿੰਘਾ ਦੇਣ ਉਗਾਵਾਹੀ ਸਾਰੇ ਵੇਦ ਤੇ ਪੁਰਾਨਤਾ॥ ੬੧॥ ਕਬਿਤ ॥ਪੂਰਨ ਭਗਤ ਬ ਪ ਵੱਢਦਿੱਤਾ ਲੋਭ ਪਿੱਛੇ ਇਸ ਲੋਭ ਪਿੱਛੇ ਜਤ ਰਿਖੀਆਂ ਦਾ ਟੁੱਟਿਆ॥ ਇਸ ਲੋਭ ਪਿੱਛੇ

ਮਾਰ ਹੋੜੀ ਨੂੰ ਫਨਾਹੁ ਕੀਤਾ ਏਸ ਲੋਭ ਪਿੱਛੇ ਬਾਲੀ ਰਾਮ ਚੰਦ ਕੁੱਟਿਆ ॥ ਏਸ ਲੋਭ ਪਿੱਛੇ ਰਾਜੇ ਇੰਦ੍ਰ ਨੂੰ ਸਰਾਪ ਦਿੱਤਾ ਏਸ ਲੋਭ ਪਿੱਛੇ ਘਰ ਮੋਹੀਂ ਵਾਲ ਪੁੱਟਿਆ ॥ ਲੋਭ ਨੇ ਦਸੌਂਟਾ ਦਿਤਾ ਰਾਮ ਨੂੰ ਕਿਸ਼ਨ ਸਿੰਘਾ ਏਸ ਲੋਭ ਪਿੱਛੇ ਓਇ ਕਮਾਣੋ ਤੀਰ ਛੁੱਟਿਆ ॥ ੬੨ ॥ ਕਬਿੱਤ ॥ ਪਾਪ ਦੀ ਕਹਾਣੀ ਨਾ ਛਪੇਂਦੀ ਹੈ ਬਰੂਦ ਵਾਂਗ ਹੋਇਕੇ ਅਲਗ ਭਾਵੇਂ ਕੂਏਂ ਵਿਚ ਕੀਜੀਏ ॥ ਮੋਠ ਤੇਜ ਮਾਰ ਕਦੇਂ ਹੋਵਦੀ ਨਾ ਮੂਲ ਯਾਰੋ ਜਿਸ ਭੁਇ ਵਿਚ ਬੀਜ ਛੋਲਿਆਂ ਦਾ ਬੀਜੀਏ॥ ਹਾਕਮਾਂ ਅਗਾੜੀ ਤੇ ਪਛਾੜੀ ਬੁਰੀ ਘੋੜਿਆਂ ਦੀ ਬਾਣੀ ਦੇਂਦੀ ਜ਼ਾਤ ਨਾ ਜੁਆਰੀਆਂ ਪਤੀਜੀਏ ॥ ਕੰਜਰ ਕਲਾਲ ਜਾਲਸਾਜ਼ ਨੇ ਕਿਸ਼ਨ ਸਿੰਘਾ ਆਪਣਾ ਦਰਬ ਹੱਥ ਦੂਸਰੇ ਨਾ ਦੀਜੀਏ ॥ ੬੩ ॥ ਕਬਿਤ ॥ ਪਿੰਡਦਿਆਂ ਦੋਬਰਾਂ ਸੁਣਾਈ ਗੱਲ ਮੌੜ ਤਾਂਈ ਕਾਂਸ਼ੀਮਲ ਬਾਣੀਆਂ ਜੋ ਦਗਾ ਹੈ ਕਮਾਂਉਦਾ ॥ ਤੇਰੇ ਵਾਲੀ ਗੱਲ ਦੀ ਓਖਾਰ ਰੱਖੇ ਦਿਲ ਵਿਚ ਠਾਣੇਦਾਰ ਕੋਲੇ ਨਿਤ ਚਿਠੀਆਂ ਪੁਚਾਂਉਦਾ ॥ ਕਰੀਨਾ ਬਸਾਹੁ ਤੈਨੂੰ ਆਖਦੇ ਪੁਕਾਰ ਜੱਟਾ ਕਾਲ ਬੈਰੀ ਤੇਰੇ ਉਤੇ ਨੌਬਤਾਂ ਬਜਾਂਓਦਾ ॥ ਸਣਕੇ ਤੇ ਗੱਲ ਸੱਲ ਹੋਗਿਆ ਕਿਸ਼ਨ ਸਿੰਘਾ ਚਤਰੇ ਨੂੰ ਘੱਲ ਫੇਰ ਤੁਰਤ ਬੁਲਾਂਉਦਾ ॥ ੬੪ ॥ ਕਬਿਤ ॥ ਟੋਲਲਿਆ ਕਾਂਸ਼ੀਮੱਲ ਦਾਸੇ ਖੋਲ੍ਹ ਕੇ ਤੇ ਗੱਲ ਜਿਉਂਣੇ ਮੌੜ ਕੋਲੇ ਚਲ ਕਿਉਂ ਲਗਾਂਵਦਾ ਫੜੇ ਡੋਰੀਆਂ ॥ ਹੱਥ ਕੰਡੇ ਨੂੰ ਉਠਾਇਓਂ ਬੱਟੇ ਮਨੂੰ ਤੂੰ ਫੜਾਂਈਂ

ਨਹੀਂ ਝੋਲੀ ਵਿਚ ਪਾਈਂ ਹੋਰ ਚੱਕਲੈ ਦੁਸੇਰੀਆਂ॥ ਟੁਰ ਪਿਆ ਉਠ ਝੱਟ ਸ੍ਰਿਨੀ ਛੱਡਕੇਤੇ ਹੱਟ ਰੋਹੀ ਵਿਚ ਬੈਠਾ ਜੱਟ ਟੂਮਾ ਤੋਲੀਆਂ ਬੁਥੇਰੀਆਂ॥ ਤਿੰਨ ਸੇਰ ਲੱਡੂ ਝੋਲੀ ਪਾਏ ਨੇ ਕਿਸ਼ਨਸਿੰਘਾ ਬੋਲੇ ਕਾਂਸ਼ੀਮੱਲ ਏਹੁ ਨਜ਼ਰਾਂ ਨੇ ਤੇਰੀਆਂ॥ ੬੫॥ ਕਬਿਤ ॥ ਮੌੜ ਮਾਰੇਂ ਇਕ ਲੱਤ ਕਾਂਸ਼ੀਮਲ਼ ਬੰਨੇ ਹੱਥ ਤੂੰ ਗੁਨਾਹੁ ਮੈਨੂੰ ਦੱਸ ਐਵੇਂ ਜਿੰਦ ਕਿਉਂ ਗਵਾਂਉਂਦਾ ॥ ਦੇਖ ਦਗੇਦਾ ਸੁਆਦ ਜਿੰਦ ਜਾਊ ਬਰਬਾਦ ਤੇਰੇ ਚੰਦਰੇ ਨੇ ਭਾਗ ਅਜ ਪਿਆਰ ਮੈ ਬੜਾਂ ਉਂਦਾ॥ ਪਾਇਆ ਮਛਲੀ ਨੂੰ ਜਾਲ ਕਾਂਸ਼ੀਕਰੇਹਾਲਹਾਲ ਬੁਰਾ ਹੋਗਿਆ ਹਵਾਲ ਕੋਈ ਨੇੜੇ ਨਹੀਂ ਆਂਉਂਦਾ॥ ਸੁਣ ਕੇਤੇ ਰੌਲਾ ਪਿੰਡ ਆਗਿਆ ਕਿਸ਼ਨਸਿੰਘਾ ਦੂਸਰੇ ਦੇ ਪਿੱਛੇ ਭਲਾ ਹੱਥ ਕੌਣ ਪਾਂਉਂਦਾ॥ ੬੬ ॥ ਕਬਿਤ ॥ ਕੱਢਕੇ ਲਕੀਰ ਜੱਟ ਬੋਲਦਾਹੈ ਪਿੰਡ ਤਾਂਈ ਟੱਪੂ ਜੇੜਾ ਹੱਦ ਜਾਨ ਓਸਦੀ ਗਵਾਊਂਗਾ॥ ਕਾਂਸ਼ੀਮਲ ਬਾਣੀਏ ਨੇ ਦਗਾ ਕੀ ਤਾ ਮੇਰੇ ਨਾਲ ਏਸਦਗੇ ਪਿੱਛੇ ਸਿਰ ਵੱਢਕੇ ਲਜਾਊਂਗਾ॥ ਹੋਵੇ ਕੋਈ ਸੂਰਮਾਂ ਛੜਾਵੇ ਅਜ ਮੌੜਕੋਲੋਂ ਕਢ ਤਲਵਾਰ ਸੀਸ ਉਪਰ ਟਕਾਊਂਗਾ ॥ ਕਰਕੇ ਕਮੌਤ ਏਨੂੰ ਮਾਰ ਨਾ ਕਿਸ਼ਨਸਿੰਘਾ ਵੱਢ ਵੱਢ ਮਾਸ ਕਾਵਾਂ ਕੁੱਤਿਆਂ ਨੂੰ ਪਾ ਊਂਗਾ ॥ ੬੭॥ ਕਬਿਤ ॥ ਖੜਾ ਸਾਰੇ ਪਿੰਡ ਕੋਈ ਟਪੇ ਨ ਲਕੀਰ ਤਾਂਈ ਕਾਲੇ ਨਾਗ ਵਾਂਗ ਧਾਰੇ ਫਿਰੇ ਜੱਟ ਪੇਲਦਾ॥ ਮਾਰੇ ਮੁਖਤੇ ਘਸੁੰਨ ਦਾੜੀ ਪੱਟ ਦਿੱਤੀ

ਮੂੰਹ ਆਟੇ ਵਾਂਗ ਦਿੱਤਾ ਗੁੰਨ ਮੁਖ ਹੋਇਆ ਜਿਉਂ ਚੜ੍ਹੇ ਲਦਾ ॥ ਬੈਠ ਕਰੀ ਕੋਈ ਗੱਲ ਕਾਤੋਂ ਹੋਗਿਆ ਮਚੱਲ ਕੱਢ ਦੇਊਂ ਪੱਠੀ ਖੱਲ ਡੱਬਾ ਚਕਲੈਹ ਮੇਲਦਾ। ਮੁਰਦਿਆ ਸਮਾਨ ਕਾਂਸ਼ੀ ਹੋਗਿਆ ਕਿਸ਼ਨਸਿੰਘਾ ਟੁੱਟਗੀ ਪਰੀਤ ਜਿਵੇਂ ਸਾਰ ਪਾਸੇ ਖੇਲਦਾ ॥ ੬੮ ॥ ਕਬਿਤ ॥ ਹੱਥੀ ਪੈਰੀਂ ਪਾਇਆ ਦੂੜ ਜਿਵੇਂ ਚੂੜਿਆਂ ਨੇ ਸੂਰ ਕੁੱਟ ਕੁੱਟ ਕੀਤਾ ਚੂਰ ਰਹੀ ਸੁੱਧ ਨਾ ਸਰੀਰ ਨੂੰ ॥ ਪੱਟੇ ਬੋਦੀਆਂ ਦੇ ਵਲ ਹੋਇਆ ਹਾਲ ਤੇ ਬਿਹਾਲ ਆਇਆ ਸਿਰ ਉਤੇ ਕਾਲ ਮੋੜ ਕੌਣ ਤਕਦੀਰ ਨੂੰ ॥ ਰੋਵੇ ਬਾਣੀਏ ਦੀ ਨਾਰ ਪੈਂਦੀ ਛਿੱਤਰਾਂ ਦੀ ਮਾਰ ਹੋਰ ਸਾਰੇ ਪਰਵਾਰ ਕੋਈ ਟੱਪੇ ਨਾ ਲਕੀ ਰਨੂੰ ॥ ਮੁੱਠਦੀ ਦਭੂਲੀ ਵਾਂਗ ਕੁੱਟਿਆ ਕਿਸ਼ਨਸਿੰਘਾ ਪੈਣ ਲੱਗੇ ਬੱਤ ਕਾਂਸ਼ੀਮਲ ਮੰਗੇ ਨੀਰ ਨੂੰ ॥ ੬੯ ॥ ਕਬਿਤ ॥ ਕਾਂਸ਼ੀ ਕਰਦਾ ਪੁਕਾਰ ਨਹੀਂ ਦਿਸੇ ਸਤਕਾਰ ਤੈਨੂੰ ਰੱਬ ਦੀ ਹੈ ਮਾਰ ਮੈਂ ਕਢਾਊ ਤੇਰੀ ਖੱਲ ਨੂੰ ॥ ਬੜਾ ਅੰਗ੍ਰੇਜ਼ ਖਤ ਦੇਊ ਠਾਣੀ ਭੇਜ ਸਉਦਾ ਭਾਲ ਜੈਸਾ ਤੇਜ਼ ਕੈਦ ਛੱਡ ਕਾਂਸ਼ੀ ਮੱਲ ਨੂੰ ॥ ਮੈਨੂੰ ਦਿਸਨ ਨਾ ਦੂੱਲਾ ਸਿਰ ਮੁੰਨਿਆ ਜੀਨ ਬੇਗਮਦਾ ਕਰਦੂ ਗਰਕ ਜਿਵੇਂ ਕਰਿਆ ਰਾਜੇ ਬਲ ਨੂੰ ॥ ਹੈਂ ਕੜੀ ਬਥੇਰੀ ਦਿੱਤੀ ਮੋੜ ਨੂੰ ਕਿਸ਼ਨਸਿੰਘਾ ਸੁਣੋ ਲਾਕੇ ਕੰਨ ਡਮੀ ਰਵੀ ਧਾਲੀ ਗਲ ਨੂੰ ॥ ੭੦ ॥ ਕਬਿਤ ॥ ਮਾਰਿਆ ਹਵੀੜ ਕੇਤ ਕੋਲੂ ਵਾਂਗ ਪੀੜ ਕੇਤੇ ਗੋਲਿਆਂ ਦੀ

ਛੀੜ ਜਿਵੇਂ ਅਜੇਨਹ ੀ ਹਟਦਾ ॥ ਚੋੜਿ ਮਾਂਨੂੰ ਤੋੜ ਦੇਵੇਂਹੱਡੀ ਆਂ ਮਰੋੜ ਦਵੇ ਰੱਤ ਨੂੰ ਨਚੋੜ ਕੇਤੇ ਪੋ ੀ ਪੋਰੀ ਕੱਟਦਾ ॥ ਅੱਜ ਚੜ ਲੈਤੂੰ ਠਾਣਾ ਲਾਲਾ ਛੱਡਕੇ ਲੀ ਜ ਟਾ ਫੁੱਲ ਵਾਂਗ ਕੁਮਲਾਣਾ ਮਾਲ ਦੱਬ ਜਿਓਣੇ ਜੱਟਦਾ ॥ ਸੱਜਣ ਧੋਹਿ ਵਾਂਗ ਧੋਖ ਤੇਰੇ ਦਿਲ ਵਿਚ ਆਖਦਾ ਕਿਸ਼ਨਸਿੰਘ ਸੋਈ ਧੋਖਾ ਬਾਣੀਏ ਨੂੰ ਪੱਟਦਾ ॥ ੭੧ ॥ ਕਬਿਤ ॥ ਕਾਂਸ਼ੀ ਮੱਲ ਕਹਿੰਦਾ ਮੇਰੇ ਨਾਲ ਰਲਬਹਿੰਦਾਹੁਣ ਹੋਇ ਬੇਈ ਮਾ ਨ ਤੂੰ ਤਾਂ ਗੰਗਾ ਮੈਨੂੰ ਕੁੱਟਣੇ ॥ ਤੇਰਾ ਮ ਰਾ ਪਿ ਆਰ ਜੱਟਾ ਜੱਗ ਵਿਚ ਪੁਜਕੇ ਤੇ ਖਾਇ ਪਹਿਲਾਂ ਮੇਵੇ ਫੇਰ ਬਾਗ ਨਹੀਂ ਪੁੱਟਣੇ ॥ ਇ ਰ ਭਾਂਡੇ ਖਾਇ ਮੌੜਾ ਦਗਾ ਕਰੇਂ ਮੇਰੇ ਨਾਲ ਤੇਰੇ ਜੇਹੇ ਪਾਪੀ ਦਰ ਗਾਹਾ ਕਦੋਂ ਛੁੱਟਣੇ ॥ ਠਾਣੇ ਦਾਰ ਨੂੰ ਰਪੋਟ ਝਟ ਦੇਊਂਗਾ ਕਿਸ਼ਨਸਿੰਘਾ ਪਾਇਕੇ ਮੁਲ ਜਾ ਓਇ ਤੂੰ ਆਇਆ ਮੈ ਨੂੰ ਲੁੱਟਣੇ ॥ ੭੨ ॥ ਕਬਿਤ ॥ ਦੱਬਕੇਤੇ ਮਾਲਤੂੰਤਾਂ ਸੱਚਾ ਹੋਵੇਂ ਮੇਰੇਕੋਲ ਦੂਜੀਵਾਰ ਮੁੱਖਤੇ ਘਸੁੱਨ ਮਾਰੇ ਵੱਟਕੇ ॥ ਹਕ ਬੰਦਰਾ ਪਛਾਣੇ ਦੁੱਧ ਵਿਚੋਂ ਪਾਣੀ ਛਾਣੇ ਨਹੀਂ ਜੋ ਰਦੇ ਧੱਕ ਣੇ ਮੌੜ ਬੋਲਦਾ ਸੀ ਹਟਕੇ ॥ ਮਾਰੀ ਨੱਕ ਉਤੇ ਜੁੱਤੀ ਨੱਕਸੀਰ ਤਦੋਂ ਛੁੱਟੀ ਯਾਰੋ ਭੰਦਲ ਬਣਾਯਾ ਜੱਟ ਪੂਜਾ ਵਾਂਗ ਪੱਟਕੇ ॥ ਆਪਣਾ ਲਗਾਈਂ ਜ਼ੋਰ ਛੱਡੀਂ ਨਾ ਕ੍ਰਿਸ਼ਨਸਿੰਘਾ ਕਰੀ ਤਰਕਾਰੀ ਫੇਰ ਪੇਠੇ ਵਾਂਗ ਕੱਟਕੇ ॥ ੭੩ ॥ ਕਬਿਤ ॥ ਖਿਛਿਆ ਕਾਂਸ਼ੀ ਮਲ ਹੋਇਆ ਮਾੜ੍ਹ

ਤਾਂਈ ਸੱਲ ਜੱਟਾ ਕਰੀਂ ਕੋਈ ਗੱਲ ਕਿਉਂ ਕਲੇਜੇ ਅੱਗ ਲਾਈਵੇ॥ ਬੁਰੇ ਪੁੱਤਰਾਂ ਦੇ ਦੁੱਖ ਬਿਆਸਦੇਵ ਛੰਡੇ ਟੁੱਕ ਜਿਵੇਂ ਇਛਰਾਂਦਾ ਪੁੱਤ ਸਸੀ ਵਾਂਗ ਮੈ ਰੁੜ੍ਹਾਈਵੇ ॥ ਫੇਰ ਰਾਮਚੰਦ ਪਿੱਛੇ ਮਰ ਗਿਆ ਜਸਰਥ ਮਾਈ ਜੋ ਧਰ੍ਹਿਆ ਵਲੀ ਕੈਦ ਕਰਵਾਈਵੇ ॥ ਸੋਈ ਦੁੱਖ ਅੱਜ ਮੈਨੂੰ ਪੈ ਗਿਆ ਕਿਸ਼ਨਸਿੰਘਾ ਮਾਰਦਾਤੂ ਤਾਂਹੀ ਤੇਰਾ ਹੋਇਆ ਜੇ ਗੁਨਾਹੀਵੇ ॥੭੪॥ ਦੋਹਿਰਾ ॥ ਵਖਤ ਪਿਆਸੀ ਮੱਲਨੂੰ ਪਾਣੀ ਪਿਆਵੇ ਕੌਣ ॥ ਸਥਣੀ ਕ ਕੇ ਰੱਖਤੀ ਮੀਂਹ ਬਰਸੈਂਦਾ ਸੌਣ ॥੭੫॥ ਕਬਿਤ ॥ ਸਾਮ੍ਹਣੇ ਖਲੋਇਕੇ ਤੇ ਰੋਂਦੀਆਂ ਬਨਿਆਂਣੀਆਂ ਨੇ ਤੇਰੀਆਂ ਗੁਲਾਮ ਨਾ ਬਣਾਈ ਸਾਨੂੰ ਰੰਡੀਆਂ ॥ ਵਾਸਤੇ ਗੁਰੂ ਦੇਅਸੀਂ ਹੋਗੀਆਂ ਉਦਾਸਜੱਟ ਵੱਢ ਵੱਢ ਖਾਣ ਵੇਕਰੀਰ ਸਭਜੰਡੀਆਂ॥ਕੰਤਾਂ ਬਗੈਰ ਕਦੇ ਨਾਰੀਆਂ ਸੈਂਦੀਆਂਨੇ ਵਲਿਆਂ ਬਗੈਰ ਜਿਵੇਂ ਸੋਦੀਆਂ ਨਾ ਡੰਡੀਆਂ॥ ਦੇਖ ਤਲਵਾਰਾਂ ਡਰ ਆਂਵ ਦਾ ਕਿਸ਼ਨਸਿੰਘਾ ਕਿਸਮਤ ਪਿੱਟੜੇ ਨੇ ਏਈਆਂ ਜੇਈਆਂ ਚੰਡੀਆਂ॥ ੭੬ ॥ ਦੋਹਿਰਾ ॥ ਰੋਂਦੇ ਮਾਪੇ ਮੱਲਦੇ ਕੁਦਰਤ ਤੇਰੀ ਧੰਨ ॥ ਸਫਾ ਖੋਲ੍ਹਿਆ ਮੌੜਨੇ ਅੱਖਾਂ ਲਈਆਂ ਬੰਨ ॥੭੭॥ ਕਬਿਤ ॥ ਕਾਂਸ਼ੀਮਲ ਬਾਣੀਏਂ ਨੂੰ ਘੂਰਦਾ ਹੈ ਜਿਉਣਾ ਮੌੜ ਬੋਲਕੇ ਜਬਾਨੋ ਉਤੇ ਘੋੜ ਦੇ ਝੜਾਂਉਦਾ॥ਡਰ ਗਿਆ ਕਾਂਸ਼ੀਮੱਲਬੈਠਦਾਨੀ ਘੋੜੇ ਉਤੇ ਕੱਢ ਰਲਵਾਰ ਸੀਸ ਉੱਪਰ ਟਕਾਂਉਦਾ ॥

ਜੀਉ

ਕ ਲ ਦੇ ਜੰਜਾਲ ਕੋਲੋਂ ਬਚਿਆ ਨਾ ਮੂਲ ਕੋਈ ਉੱਠਕੇ ਛਿਤਾਬਘੋੜੇਅ ਸ ਨ ਲਗ ਉਂਦਾ ॥ ਕਰਕੇਤੇਕੈਦ ਓਥੋਂ ਚੱਲਿਆ ਕਿਸ਼ਨ ਸਿੰਘਾ ਜਾਇ ਕੇ ਤੇ ਘੱਘੇ ਡੇਰੇ ਜਿਉਣਾ ਮੌੜ ਲਾਉਂਦਾ ॥ ੭੮ ॥ ਕਬਿਤ ॥ ਰੋਵੇ ਬਾਣੀਏ ਦੀ ਨਾਰ ਮੇਰਾ ਤੋੜਿਆ ਹੰਕਾਰ ਆਵੇ ਸਬਰ ਨਾ ਕਰਾਰ ਸੀਨੇ ਕਾਲੀਆਂ ਵਗਾਈਆਂ ॥ ਸੋਗ ਤੇ ਬਿਜੋਗ ਬੜਾ ਪਿਆ ਘਰ ਬਾਨੀਏਂ ਦੇ ਪੰਜ ਸੱਤ ਡੰਗ ਨਹੀਂ ਰੋਟੀਆਂ ਪਕਾਈਆਂ ॥ ਮੇਲੀ ਗੇਲੀ ਸ਼ਾਹੂਕਾਰ ਆਏ ਨੇ ਮੁਕਾਣ ਦੇਣ ਬੁੱਡੀਆਂ ਜੁ ਾਨ ਹੋਰ ਪਿੱਟਨੇ ਨੂੰ ਆਈਆਂ ॥ ਜ਼ੋਰਾਵਰੋ ਨਾਲ ਲੈ ਗੇ ਬੰਨ੍ਹਕ ਕਿਸ਼ਨਸਿੰਘਾ ਫੇਰ ਏ ਜਗਤ ਵਿਚ ਫਿਰ ਆਂ ਦੁਹਾਈਆਂ ॥ ੭੯ ॥ ਕਬਿਤ ॥ ਘੱਘੇ ਵਾਲਾ ਚੋਧਰੀ ਜੋ ਨਾਮ ਪਰਤਾਪਸਿੰਘ ਹੋਈਂ ਤੂੰ ਬਸੀਲਾ ਕਾਂਸ਼ੀ ਤਾਂਈਂ ਛੱਡਦੂੰ ॥ ਸੱਤ ਸੈ ਰੁਪਯਾ ਭੁਗਾ ਲੇਣਾ ਇਸ ਬਾਣੀਏਂ ਦਾ ਛੱਡਨਾਂ ਨੀ ਐਵੇਂ ਨੈਣਾ ਅੱਖਾਂ ਵਿਚੋਂ ਕੱਢ ਦੂੰ ॥ ਦਗਾ ਕ ਤਾ ਮੇਰੇ ਨਾਲ ਬਈ ਮਾਨ ਪੁੱਜ ਕੇਤ ਅੰਤਕਲ ਵਿਚ ਸਿਰ ਬਿ ਕੁਲ ਵੱਢਦੂ ॥ ਕਰਕੇ ਕਮੌਤ ਏਨੂੰ ਮਾਰਨਾ ਕਿਸ਼ਨਸਿੰਘ ਨਹੀਂ ਕਣ ਸੂਰ ਵਾਂਗ ਜ਼ਿਮੀ ਵਿਚ ਗੱਡਦੂੰ ॥ ੮੦ ॥ ਕਬਿਤ ਕਾਸ਼ੀਮੱਲ ਦਾ ਭਰਾਉ ਪਿਛੋਂ ਗਿਆ ਘੱਘੇ ਪਿੰਡ ਵਿਚ ਸੱਦ ਪਰਤਾਪਸਿੰਘਫਤੇਸਾਂ ਬੁਲਾਉਂਦਾ ॥ ਕਾਂਸ਼ੀਮੱਲ ਤਾਂਈਂ ਲੈਗਿਾ

ਜਿਓਣਾ ਮੌੜਾ ਬੈਨਕੇਤੇ ਤਰਾ ਮੁਲਾਕਾਤੀ ਦੱਸ ਕਸਤੋਂ ਨੀ ਪਾਂਉਂਦਾ ॥ ਸਤ ਸੈ ਰੁਪਯਾ ਤੂੰ ਤਾਂ ਪਾਇ ਦੇਈ ਝੋਲੀ ਮੇਰੀ ਲਾਂਵਦਾਨਾ ਡੇਰ ਮੈਤਾਂ ਤੁਰਤ ਛੁਡਾਉਂਦਾ ॥ ਐਨੀ ਗੱਲ ਸੁਣ ਠਾਣਾ ਚਾੜ੍ਹਿਆ ਕਿਸ਼ਨ ਸਿੰਘ ਦੇਖੋ ਦਗੇਦਾਰ ਬੇਈ ਮਾਨਗੀ ਕਮਾਂਉਦਾ ॥ ੯੧ ॥ ਦੋਹਰਾ ॥ ਠਾਣਾ ਮੋੜਿਆ ਪਿੰਡ ਨੇ ਡਾਂਗਾ ਫੜ ਹਥਿਆਰ । ਰਖਿਆ ਮੌੜ ਲਕੋਇਕ ਬਖਸ਼ਿਆ ਰੱਬ ਗੁਫਾਰ ॥ ੯੨ ॥ ਕਬਿਤ ॥ ਅਗਲੀ ਸਵੇਂਰੇ ਫੇਰ ਚੜ੍ਹ ਗਿਆ ਜਿਓਣਾ ਮੌੜ ਜਾਇਕੇਤੇ ਰਲੀ ਡੇਰਾ ਰੋਹੀ ਮੈਂ ਲਗ ਇਆ ॥ ਕੋਈ ਦਿਨ ਕੱਟ ਮੇਲੀ ਗੇਲੀ ਹੋਇਆ ॥ ਦੋਬਰਾਂ ਦਾ ਜੋੜ ਪਨਚੈਤ ਮੇਲਾ ਜਿਉਣੇ ਕੋਲ ਆਇਆ ਮੰਨ ਪਨਚੈਤ ਕਾਂਸ਼ੀ ਛੱਡ ਦਿੱਤਾ ਸੂਰਮੇਂ ਨੇ ਸੱਤਸੈ ਰੁਪਯਾ ਝੋਲੀ ਆਪਨੀ ਪੁਵਾਇਆ ॥ ਪੰਦਰਾਂ ਦਿਨਾਂ ਦੇ ਪਿੱਛੋਂ ਛੁੱਟਿਆ ਕਿਸ਼ਨਸਿੰਘਾ ਕੋੜਮੇ ਨੇ ਰਲ ਬੜਾ ਸ਼ੁਕਰ ਮਨਾਇਆ ॥ ੯੩ ॥ ਕਬਿਤ ॥

ਪੰਡਤਾਂ ਨਜੂਮੀਆਂ ਨੂੰ ਪੁੱਛਦਾ ਬੁਲਾਇਕੇਤੇ ਕਰ ਪੁੰਨਦਾਨ ਏਹੋ ਫੇਰ ਫੁਰਮਾਇਆ ॥ ਪੱਚੀਆਂ ਰੁਪਯਾਂ ਦੀ ਮੰਗਾਏ ਭਾਨ ਸੂਰਮੇ ਨੇ ਮੰਗਤੇ ਗਰੀਬ ਦੀ ਤੌੜੀਚ ਲੂਣ ਪਾਇਆ ॥ ਨਿੱਕ ਨਿੱਕੇ ਮੁੰਡਿਆਂ ਨੂੰ ਪੈਸੇ ਦੇਵੇ ਬੰਡ ਬੰਡ ਗੁਰੂਕਿਆਂ ਦੇ ਨਾਮ ਦਾ ਸੀ ਕੁਣਕਾ ਕਰਾਇਆ ॥ ਪੁੰਨ ਦਾਨ ਕਰ ਓਥੋਂ ਚੱਲਿਆ ਕਿਸ਼ਨਸਿੰਘਾ ਘੁੱਘੇ ਕਲਵਾਣੂ

ਡੇਰਾ ਰੋਹੀ ਮੈਂ ਲਗਾਇਆ॥ ੮੪ ॥ ਦੋਹਿਰਾ ॥ ਗੱਡੀ ਮਿਲਗਈ ਮੌੜ ਨੂੰ ਦੇਖ ਨਰੈਣਿਆ ਕੌਣ ॥ ਬਾਜ਼ ਅਕਾਸੋ ਟੁੱਟਿਆ ਵਗੀ ਪੁਰੇ ਦੀ ਪੌਣ ॥ ੮੫ ॥ ਕਬਿਤ ॥ ਦੇਖ ਕੇਤੇ ਗੱਡੀ ਅੱਗ ਮੌੜ ਤਾਂਈ ਲੱਗੀ ਤਲਵਾਰ ਮਿਆਨੋਂ ਕੱਢੀ ਫੇਰ ਘੋੜੇਨੂੰ ਭਜਾਂਉਦਾ ॥ ਜੱਟ ਪਿਆ ਨਾਲ ਹੱਲੇ ਦੋਵੇਂ ਗੱਡੀ ਵਾਲੇ ਚੱਲੇ ਯਾਰੋ ਰਹਿ ਗਈ ਕੱਲੀ ਜੱਟੀ ਟੂਮਾ ਸਾਰੀਆਂ ਲਹਾਂਉਂਦਾ ॥ ਕੱਢ ਦੇ ਹੁਮੇਲ ਹੱਥ ਪਾਇਆ ਆਪ ਹੱਸ ਤਾਈਂ ਚੂੜਾ ਬਾਜੀ ਬੰਦਨੱਥ ਮਛਲੀ ਕਢਾਂਉਂਦਾ ॥ ਰੋਕ ਜੋ ਰੁਕਾਮਾ ਸਭ ਲੁੱਟਿਆ ਕਿਸ਼ਨਸਿੰਘਾ ਲੁੱਟਕੇਤੇ ਮੌੜ ਪੱਲੇ ਚਤਰੇ ਦੇ ਪਾਂਉਂਦਾ॥ ੮੬ ॥ ਕਬਿਤ ॥ ਕਰਦੀ ਜਵਾਬ ਜੱਟੀ ਬੈਠਕੇ ਪਰੇਮਕਰ ਕੇਹੜਾ ਤੇਰਾ ਪਿੰਡ ਡਾਕੇ ਮਾਰਕੇ ਪਚਾਂਉਂਦਾ॥ ਲੁੱਟੀ ਮੇਰੀ ਗੱਡੀ ਇਕ ਲੈਰ ਨਹੀਂ ਛੱਡੀ ਮੈਂ ਜਹਾਨ ਵਿਚੋਂ ਕੱਢੀ ਫਿਰਾਂ ਘੋੜੇ ਨੂੰ ਟਪਾਂਉਦਾ॥ ਕਿਥੇ ਬੀਰ ਕਿਸ਼ਨਾ ਜੋ ਗਿਆ ਕਲੇ ਪਾਣੀ ਆਂ ਨੂੰ ਫੇਰ ਬੀਰ ਜਿਉਣਾ ਨਾ ਨਜ਼ਰ ਮੇਰੀ ਆਂਉਂਦਾ॥ ਦੇਖਕੇ ਨਿਤਾਣੀ ਗੱਡੀ ਲੁੱਟਲੀ ਕਿਸ਼ਨਸਿੰਘਾ ਮਿਲ ਜਾਵੇ ਜਿਉਣਾਂ ਤੈਨੂੰ ਮਾਰਕੇ ਗਵਾਂਉਦਾ॥ ੮੭ ॥ ਕਬਿਤ ॥ ॥ ਕੌਣ ਤੇਰਾ ਪਿੰਡ ਮੈਨੂੰ ਦੱਸਦੇ ਸ਼ਿਤਾਬ ਨਾਲ ਕੀਹੈ ਤੇਰਾ ਨਾਉਂ ਗੱਲ ਸੱਚਦੀ ਸੁਣਾਈ ਨੀ॥ ਕੌਣ ਤੇਰਾ ਬਾਪ ਜੀਦੀ ਬੇਟੀਤੂੰ ਸਦਵਾਈ ਹੈਂ ਕਣ ਤੇਰਾ

ਗੋਤ ਅਤੇ ਕੌਣ ਤੇਰੀ ਮਾਈਨੀ॥ ਬੋਲਿਆ ਜੇ ਝੂਠ ਤੈਨੂੰ ਮਾਰਕੇ ਗਵਾਇ ਦੇਊਂ ਲੱਗਦਾ ਕੀ ਜਿਉਣਾ ਕਰਾਂ ਕੂੜ ਦੀ ਗੁਵਾਹੀਨੀ॥ ਸੱਚੋ ਸੱਚ ਗੱਲ ਤੈਥੋਂ ਪੁਛਦਾ ਕਿਸ਼ਨ ਸਿੰਘ ਕੌਨਤੇਰੇ ਨਾਲ ਤੂੰ ਸੁਗੰਧ ਸੱਚੀ ਖਾਈਂ ਨੀ॥ ੮੯॥ ਕਬਿਤ। ਮੌੜ ਮੇ ' ਪਿੰਡ ਮਸ਼ਾਹੂਰ ਸੰਸਾਰ ਵਿਚ ਮੌੜਾਂਦੇ ਸਮਾਨ ਹੋਰ ਪਿੰਡ ਨਹੀਂ ਕਾਈਵੇ॥ ਦੇਵਾਸਿੰਘ ਬਾਪ ਮੇਰਾ ਨਾਉਂ ਹੈ ਪਰੇਮਕੌਰ ਮਾਨ ਸਾਡਾ ਗੋਤ ਮੇਰੀ ਰਤਨੌਂ ਸੀ ਮਾਈਵੇ॥ ਜਿਉਣਸਿੰਘ ਬੀਰ ਮੇਰਾ ਲੱਗਦ ਹੈ ਬਿਲਕੁਲ ਬੋਲਦੇ ਨਾ ਝੂਠ ਗੱਲ ਸੱਚਦੀ ਸਨਾਈਵੇ॥ ਮੌੜਾਂ ਦਾ ਜੁਵਾਈ ਏਨੂ ਆਖਦੇ ਕਿ ਬਿਸ਼ਨਸਿੰਘਾ ਸੌਰਿਆਂ ਤੋਂ ਆਈ ਕੀਤੀ ਪੇਕਿਆਂ ਝੜਾਈਵੇ॥ ੮੯॥ ਕਬਿਤ॥ ਲੁੱਟਿਆ ਜੋ ਮਾਲ ਸਾਰਾ ਰੋੜ ਦਿੱਤਾ ਸੂਰਮੇ ਨੇ ਪੰਜਤਾਂ ਰੁਪੱਯੇ ਤਰਖ਼ਾਨ ਨੂੰ ਦਵਾਉਂਦਾ॥ ਪੰਦਰਾਂ ਰੁਪੱਯੇ ਦਿੱਤੇ ਤਿਓਰ ਖੇਸ਼ ਆਖ ਕੇਤੇ ਕੰਙਣਾ ਦੀ ਜੋੜੀ ਜੀਜਾ ਜਾਨ ਬਾਹਾਂ ਪਾਂਉਂਦਾ॥ ਬੈਠਕੇ ਉਜਾੜ ਵਿਚ ਕੀਤਆਿ ਨੇ ਰੰਜ ਗੱਲਾਂ ਚਤਰੇ ਨੂੰ ਘੱਲ ਪਿੰਡੋਂ ਸੀਰਨੀ ਮੰਗਾਉਂਦਾ॥ ਸੂਰਮੇ ਦੇ ਬੋਲ ਜਗ ਰੈਗੇ ਨੇ ਕਿਸ਼ਨ ਸਿੰਘਾ ਕਿਸਨੋ ਦਾ ਖਤ ਕਾਲੇ ਪਾਣੀਆਂ ਤੋਂ ਆਉਂਦਾ॥ ੯੦॥ ਦੋਹਿਰਾ॥ ਖਵਰਗਈ ਵਿਚ ਤਾਰਦੇ ਜਿੱਥੇ ਕਿਛਨਾ ਬੀਰ॥ ਮਿਲਣੋ ਰਹਿਗਏ ਜਿਉਂਦਿਆਂ ਗਲ਼ ਵਿਚ ਪਏ ਜ਼ੰਜੀਰ॥ ੯੧॥

ਕਬਿਤ ॥ ਕਾਲੇ ਪਾਣੀਆਂ ਤੋਂ ਕੈਦੀ ਇਕ ਆਇਆ ਕੈਦ ਕੱਟਕੇ ਤੇ ਕਿਸ਼ਨੇ ਤੇ ਖਤ ਲਿਖ ਓਸਨੂੰ ਫੜਾਇਆ ॥ ਜਿੱਥੇ ਹੋਵੇ ਜਿਉਣਾ ਓਥੇ ਜਾਈਂ ਆਪ ਬਿਲਕੁਲ ਹੋਰ ਨੂੰ ਨਾ ਦੇਈਂ ਅਛੀਤਰਾਂ ਸਮਝਾਇਆ। ਉਤਰ ਜਹਾਜੋਂ ਫੇਰ ਚੜ੍ਹਗਿਆ ਰੇਲਉਤੇਵਿਚ ਤਾਂ ਫੁਲੇੜੇਦੇ ਛੁਮਨਸਿੰਘ ਆਇਆ। ਜਿਉਣੇ ਤਾਂਈ ਪੁਛਓਥੋਂ ਚੱਲਿਆ ਕਿਸ਼ਨਸਿੰਘਾ ਕਿਸ਼ਨੇਦਾਖਤਅੱਖੀਂ ਮੌੜਨੂੰ ਦਿਖਾਇਆ ॥ ੯੨ ॥ ਕਬਿਤ ॥ ਕਿਸ਼ਨੇ ਦਾ ਖਤ ਕਾਲੇ ਪਾਣੀਆਂ ਤੋਂ ਆਇ ਗਿਆ ਦੇਖਕੇ ਤੇ ਖਤੈ ਜਟ ਰੋਨਾ ਭੁੱਬਾਂ ਮਾਰਕੇ ॥ ਐਸਾ ਬੀਰ ਸੂਰਮਾ ਚਲਾਇਆ ਕਾਲੇ ਪਾਣੀਆਂ ਨੂੰ ਜੀਵਣਾ ਧਿਰਗ ਤੇਰਾ ਵਿਚ ਸੰਸਾਰਕੇ ॥ ਜਿਵੇਂ ਜਿਵੇਂ ਪੜ੍ਹੇ ਚੜ੍ਹੇ ਗੁੱਸਾ ਦਿਲ ਸੂਰਮੇਂਦੇ ਐਂਹਮਦ ਕਾ ਰੱਤ ਅੱਜ ਪੀਂਵਣਾ ਨਤਾਰਕੇ ॥ ਸੂਰਮੇ ਬਰੂਦ ਵਾਂਗ ਉੱਡਣ ਕਿਸ਼ਨ ਸਿੰਘਾ ਕੱਸਿਆ ਦੁਗਾੜਾ ਨਾਲ ਢਾਲ ਤਲਵਾਰ ਕ ॥ ੯੩ ॥ ਕਬਿਤ ॥ ਨਾੜੀਆਂ ਦੇ ਵਿੱਚ ਗੁੱਸਾ ਫਿਰੇ ਧਾਰੋ ਪਾਰੇ ਵਾਂਗ ਦਾਰੂ ਦਾ ਅਮਲ ਰੋਮ ਰੋਮ ਜਿਉਂ ਸਮਾਇਆ ॥ ਨਿੱਕੇ ਨਿੱਕੇ ਟੱਕ ਨਾੜੀ ਚੱਲਦੀ ਸਟੱਕ ਨਾਲ ਉੱਠਕੇ ਸ਼ਿਤਾਬ ਓਇ ਰਕਾਬ ਪੈਰ ਪਾਇਆ ॥ ਦੇਖ ਕੇਤੇ ਖਤ ਅੱਗ ਲੱਗਗੀ ਸਰੀਰ ਤ੍ਰਾਂਈ ਦੂਸਰਾ ਜ਼ਖਮ ਤੀਜਾ ਲੂਣ ਚਾ ਲਗਾਇਆ ॥ ਮੁਸ਼ਕ ਕਪੂਰ ਵਾਂਗ ਮੱਚਿਆ ਕਿਸ਼ਨ ਸਿੰਘਾ ਧੰਨ

ਤੇਰੀ ਮਾਈ ਜਿਨ ਸੂਰਮਾਂ ਤੂੰ ਜਾਇਆ ॥ ੯੪ ॥

ਕਬਿਤ ॥ ਕਿਸ਼ਨੇ ਦੇ ਬੋਲ ਦੇਣ ਜਖਮਾ ਨੂੰ ਖੋਲ ਜਿਉਣਸਿੰਘ ਗਿਆ ਡੋਲ ਜਾਂਈ ਡੋਗਰੇ ਨੂੰ ਪੱਟਕੇ ॥ ਸੀਤਾ ਨੂੰ ਵਜੋਗ ਪਿਰਥੀ ਚੰਦ ਵਾਲਾ ਰੋਗ ਜਿਉਂ ਗੁਬਿੰਦਸਿੰਘ ਸੋਗ ਮਾਰੇ ਤਰਕਾਂ ਨੂੰ ਡੱਟਕੇ ॥ ਬੀਟਜੋ ਸਮੀਰ ਨੂੰ ਥੀ ਦੁੱਖ ਵੱਡਾ ਹੀਰਨੂੰ ਥੀ ਸਿਆਮਕੁਰ ਪਿੱਛ ਜਿਓਂ ਗੰਧੀਲੇ ਮਰੇ ਕੱਟਕੇ ॥ ਗੋਰ ਵਿਚ ਪਾਂਈਆਜ ਐਮਦ ਨੂੰ ਜਿਉਣ ਸਿੰਘਾ ਕਿਸਨਾ ਕਹੈਤ ਨਹੀਂ ਬੈਠੀ ਕਿਤੇ ਹੱਟਕੇ ॥ ੯੫ ॥ ਕਬਿਤ ॥ ॥ ਮੇਰੇ ਨਾਲ ਲੜ ਲੈਂਦਾ ਦਗੇ ਨਾਲ ਫੜ ਡੰਡਾ ਬੇੜੀ ਦਿੰਦਾ ਜੜ ਕਾਲੇ ਪਾਣੀਏਂ ਚਲਾਉਂਦਾ ॥ ਕੋਈ ਚੱਲਦੀ ਨਾਂ ਪੇਸ਼ ਬੀਰ ਤਿਆਗ ਦਿੱਤਾ ਦੇਸ ਮੈ ਗੁਵਿੰਦ ਸਿੰਘ ਵਾਂਗ ਖਤ ਤੇਰੇ ਤਾਂਈਂ ਪਾਉਂਦਾ ॥ ਮੇਰੇ ਕਾਲਜੇ ਨੂੰ ਸੱਲ ਜਿਉਣ ਸਿੰਘ ਪਾਇਆ ਕੱਲ ਜਿਓਣੀ ਕਰੂਗਾਂ ਸਿਆਪੇ ਸ਼ੇਰਾ ਡਰ ਕਿਉਂ ਲਗਾਂਉਦਾ ॥ ਤੂੰਹੀਂ ਮੇਰਾ ਬੀਰ ਬੀਰ ਬੀਰ ਹੈਂ ਕਿ ਸ਼ਨਸਿੰਘਾ ਰਿਹਾ ਮੈਂ ਪੁਕਾਰ ਜਿਉ ਬੰਬੀਹਾ ਕਰਲਾਂਉਦਾ ॥ ੯੬ ॥ ਕਬਿਤ ॥ ਜੇਤੂੰ ਹੁੰਦ ਮੇਰੇ ਕੋਲ ਮਾਰ ਦੇਵਾਂ ਫੱਟਖੋਲ ਤੇਰੇ ਪੂਰੇ ਹੋਣਾ ਬੋਲ ਜਾਊਂ ਡੋਗਰੇਨੂੰ ਵੱਢਕੇ ॥ ਕੋਲ ਹੈਨੀ ਮੇਰਾ ਬੀਰ ਜਿਉਣਾ ਕਰੇ ਤਤਬੀਰ ਜਾਂਵੇ ਨੇਤਰਾਂ ਚੋ ਨੀਰ ਮਾਰੂ ਰੜੇ ਵਿਚ ਕਢਕੇ ॥ ਕਹੈ ਸਿੰਘ ਜਿਉਂਣਾ ਨਹੀਂ ਸੂਰਮੇ ਨੇ ਨਿਉਂਣਾ ਕਾਲ ਸਿਰ

ਉਤੇ ਖਿਉਂਟਾ ਲੈਜੂ ਨੈਤਰਾਂ ਨੂੰ ਕੱਢਕੇ ॥ ਏਹੋ ਗੱਲਾਂ ਜਿਉਣ ਸਿੰਘ ਭਾਲਦਾ ਕਿਸ਼ਨਸਿੰਘਾ ਸੂਰਮੇ ਨੂ ਮੇਟਣਾ ਜਾਣਾ ਬੈਰੀਆਂ ਨੂੰ ਛੱਡ ਕੇ ॥ ੯੭ ਕਬਿਤ ॥ ਭਾਈਆਂ ਦਾ ਬਖੇੜਾ ਬੁਰਾ ਝੜਾ ਬੁਰਾ ਦੋਸਤੀਦਾ ਸੇਰ ਵਾਲੀ ਝੱਟ ਬੁਰੀਡੰਗ ਬੁਰਾ ਨਾਗਦਾ ॥ ਕੂੜਦੀ ਗਵਾਹੀ ਬੁਰੀ ਜੂਏ ਵਾਲੀ ਖੇਡ ਬੁਰੀ ਹਾਰਦਾ ਦਰਬ ਹੀਣਾ ਜਾਣੋ ਸੋਈ ਭਾਗਦਾ ॥ ਨਿੱਤ ਦਾ ਕਲੇਸ਼ ਬੁਰਾ ਪਵੇ ਸਿਰ ਆਦ ਮੀ ਦੇ ਅੱਸਰਾਂਦੀ ਨੀਂਦ ਓਇ ਸੁਤਾ ਨਹੀਂ ਜਾਗਦਾ ॥ ਤੋੜ ਕੇ ਮਰੋੜ ਭੁਜਾਂ ਸਿੱਟੀਆਂ ਕਿਸ਼ਨ ਸਿੰਘਾ ਬਚਦਾ ਨਾ ਪਿੰਡ ਰੁੱਖ ਨਦੀਆਂ ਦੇ ਲਾਗਦਾ ॥ ੯੮ ॥ ਕਬਿਤ ਸਾਧ ਸੋਈ ਜਾਣੀਦੇ ਜੋ ਛੱਡਦਾ ਤਕੱਬਰੀ ਨੂੰ ਸੋਈ ਦਰ ਵੇਸ਼ ਜਿਹੜੋ ਤ੍ਰਿਸ਼ਨਾ ਨੂੰ ਮਾਰਦਾ ॥ ਸਖੀ ਸੋਈ ਜਾਣੋ ਜੋ ਝਾ ਦਾਨ ਦੇਵੇ ਕਾਲ ਬਿਚ ਸੇਠ ਜਾਣੋ ਸੋਈ ਜਿਹੜੋ ਭੀੜ ਬਿਚ ਤਾਰਦਾ ॥ ਰਾਜਾ ਸੋਈ ਜਾਣੋ ਜਿਹੜੋ ਸੱਚਦਾ ਨਿਆਉ ਕਰੇ ਸੋਈਹੈ ਹਕੀਮ ਚਾਰੇ ਖਿਲਤਾਂ ਬਿਚਾਰਦਾ ॥ ਰਣ ਬਿਚੋਂ ਸੂਰਮਾ ਨਾ ਭੱਜਦਾ ਕਿਸ਼ਨ ਸਿੰਘਾ ਮਾਰਲੈਣਾ ਬੈਰੀ ਮੌੜ ਘੋੜੇ ਨੂੰ ਸ਼ਿੰਗਾਰਦਾ ॥ ੯੯ ॥ ਦੋਹਿਰਾ ॥ ਬੀਰ ਫੜਾਇਆ ਸੂਰਮੇ ਜਿਉਣਾ ਕਰੇ ਪੁਕਾਰ ॥ ਉਠ ਨਰੈਣਿ ਆ ਦੋਸਤਾ ਕਰਦਾ ਮਾਰੋ ਮਾਰ ॥ ੧੦੦ ॥ ਕਬਿਤ ॥ ਲਾਟ ਬਨਜਾਰੇ ਦਾ ਨਰੈਣਾ ਨਾਲ ਡੋਗਦਚ ਸੂਰਮਾ ਮਰਦਨਾਮ ਕਾਂਦਲ ਬਤਾਉਂਦਾ ॥ ਤੀਜਰਾ ਭਧੀਜਾ

ਪੁਤ ਜਾਣੋ ਬਡੇ ਕਿਸ਼ਣੇ ਦਾ ਮਰਜਾਣਾ ਹੱਕ ਬੈਰ ਬਾਵ
ਲੇ ਦਾ ਪਾਉਂਦਾ ॥ ਜਿਉਣਸਿੰਘ ਲਲਕਾਰੇ ਤੇ ਬੰਗਾਰੇ
ਬਗੇ ਸ਼ੇਰ ਵਾਂਗੂ ਪੰਛੜਕੇ ਸ਼ਿਤਾਬ ਘੋੜੇ ਆਸਣ ਲਗਾਂਉਂ
ਦਾ ॥ ਮਾਰਨੇ ਨੂੰ ਬੈਰੀਆਂ ਦੇ ਚੱਲੇ ਨੇ ਕਿਸ਼ਨਸਿੰਘਾ ਰੀੜੂ
ਆਂ ਦੇ ਬਿਚੋਂ ਜੱਟ ਬੋਤਲਾਂ ਮੰਗਾਂਉਦਾ ॥ ੧੦੧ ॥ ਕਬਿਤ
॥ ਨੰਦਣੋ ਹੁਕਮ ਆਇਆ ਬਿਚ ਸਾਰੇ ਠਾਣਿਆਂਦੇ
ਜਿਉਣਾ ਜਿਓਂਣਾਮੌੜ ਜਿਕੇਲੁੱਟਲੁੱਟਖਾਂਉਦਾ ॥ ਚੜ੍ਹਕੇ
ਤੇ ਫੋਜ ਤੁਸੀ ਫੜੋ ਜੱਟ ਧਾੜਵੀ ਨੂੰ ਸਣਕੇ ਹੁਕਮ ਠਾਣੇ
ਦਾਰ ਚੜ੍ਹ ਆਂਉਦਾ ॥ ਅੱਗੇ ਅੱਗੇ ਜਿਉਣਾ ਪਿੱਛੇ ਆਂਵਦਾ
ਹੈ ਠਾਣੇਦਾਰ ਟੱਪਕੇ ਹਰਿਆਉ ਡੇਰਾ ਰੋਹੀਮੇਂ ਲਗਾਉਂਦਾ
॥ ਠਾਣੇਦਾਰ ਖੜ੍ਹਾ ਬਿਚ ਪਿੰਡਦੇ ਕਿਸ਼ਨਸਿੰਘਾ ਘੱਤਕੇ
ਸਪ ਹੀ ਇਕ ਐਹਮਦ ਬੁਲਾਂਉਦਾ ॥ ੧੦੨ ॥ ਕਬਿਤ
॥ ਠਾਣੇਦਾਰ ਆਖਦਾ ਪੁਕਾਰ ਕੇਤੇ ਐਹਮਦਾ ਓਇ
ਲੈਣਾਂ ਜੇਤੈਂ ਬੈਰ ਆਈਂ ਨਾਲ ਤੂੰ ਸ਼ਿਤਾਬਦੇ ॥ ਤਰ ਜਿਕੋਂ
ਬੈਰੀ ਬੈਠਾ ਪਿੰਡਦੇ ਨਜੀਕ ਮੁੱਢ ਕੇਹਾ ਮੇਰਾ ਮੰਨ ਪੈੜੇ
ਦਬ ਲੈ ਰਕਾਬਦੇ ॥ ਬੈਰੀਤੇ ਗਾਹਕ ਨਹੀਂ ਮਿਲਦੰਨੇਬਾ
ਰਬਾਰ ਪਿਆ ਹੈ ਬੇਹੋਸ਼ ਨਾਲ ਰੱਜਿਆ ਸ਼ਰਾਬਦੇ ॥ ਠੀ
ਕਰੀ ਦੇ ਨਾਲ ਘੁੱਗੀ ਮਾਰੀਏ ਕਿਸ਼ਨ ਸਿੰਘਾ ਲਾਈ ਤੂੰ
ਮਮਾਲੇ ਤਾਜ਼ੇ ਗੋਸ਼ਤ ਕਬਾਬਦੇ ॥ ੧੦੩ ॥ ਕਬਿਤ ॥
ਸੁਣਕੇਤੇ ਗੱਲ ਸ਼ਾਦੀ ਹੋਈ ਅਣ ਡੋਗਰੇਨੂੰ ਦੂਰ ਦੂਰ
ਗਈਆਂ ਦਿਲੋਂ ਹੋਰ ਦਲਗੀਰੀਆਂ ॥ ਰੱਬ ਜੇ ਰਸੂਲ

ਅੱਜ ਦਿਆਲ ਹੋਇਆ ਮੇਰੇ ਉੱਤੇ ਆਪ ਸੱਚੇ ਸਾਈਂ ਨੇ ਲਗਾਈਆਂ ਜਾਣੋ ਪੀਰੀਆਂ॥ ਚੀਨੀ ਚੀਨੀ ਘੋੜੀ ਖਾਂਨ ਖੋਲ੍ਹਦਾ ਤਬੇਲੇ ਵਿੱਚੋਂ ਵਾਗਨੂੰ ਫੜਨ ਦੇਵੇਂ ਅਧਿਕ ਸ਼ਰ ਰੀਆਂ॥ ਹਟਕੇ ਪਛਾੜੀ ਘਤ ਬੈਠ ਤੂੰ ਕਿਸ਼ਨਸਿੰਘ ਮਰ ਬਾਦਸ਼ਾਹ ਰੁਲ ਜਾਣਜੀ ਵਜ਼ੀਰੀਆਂ॥ ੨੦੪॥ ਕਬਿਤ ॥ ਐਂਹਮਦ ਪੁਕਾਰਕੇਤੇ ਆਖਦਾਹੈ ਡੋਗਰੀ ਨੂੰ ਛੱਡਦੇਤੂੰ ਮੇਰੀ ਅੱਜ ਘੋੜੀ ਵਲੀ ਵਾਗਤਾਂ। ਅਸੀ ਰਜ ਪੂਤ ਬੱਚੇ ਮੁੜਨਾ ਮੁਹਾਲ ਸਾਨੂੰ ਬੈਰੀ ਬੈਠਾ ਆਂਣ ਅੱਜ ਪਿੰਡਦੇ ਹੀ ਲਾਗਤਾਂ॥ ਦਾਰੂ ਦਾ ਪਿਆਲਾ ਇਕ ਦੇਓ ਮੈਨੂੰ ਰਾਜ਼ੀ ਹੋਕੇ ਹੱਥ ਨਹੀਂ ਔਣਾ ਮੇਰੇ ਵਲ ਜੋ ਸੁਹਾਗ ਤਾ॥ ਬੈਰੀਆਂ ਨੂੰ ਮਾਰ ਘਰ ਆਵਣਾ ਕਿਸ਼ਨਸਿੰਘ ਕਰੋ ਪੁੰਨ ਦਾਨ ਥੋੜੇ ਉਂਗੇ ਹੋਣ ਭਾਗਤਾਂ॥ ੧੦੫॥ ਡੋਗਰੀ ਪੁਕਾਰ ਕੇ ਤੇ ਆਖਦੀਹੈ ਖਾਨ ਤਾਂਈ ਏਹੁ ਨਾ ਬੰਦੂਕ ਤੇਰੀ ਚੱਲਣੀ ਜ਼ਰੂਰ ਜੀ ॥ ਪੰਦਰਾਂ ਦਿਹਾੜੇ ਹੋਇ ਪਈਆਂ ਵਿਚ ਗੋਲੀਆਂ ਨੂੰ ਚਲ ਗਈ ਮਤ ਅੱਜ ਅਕਲਸ਼ਹੂਰ ਜੀ॥ ਚੰਦਰੀ ਬੰਦੂਕ ਵੈਲੀ ਮਾਰ ਲਊ ਬਿਲਕੁਲ ਧੜ ਤੋਂ ਅਲੱਗ ਸਿਰ ਹੋਊ ਤੇਰਾ ਦੂਰਜੀ॥ ਰੰਗਲੀਆਂ ਸੇਜਾਂ ਛੱਡ ਲਿਆ ਕਿਸ਼ਨਸਿੰਘਾ ਹੋਗਿਆ ਕਲੇਜਾ ਸੜ ਭੁੱਜਕੇ ਮਨੂਰਜੀ॥ ੧੦੬॥ ਕਬਿਤ ॥ ਮੇਰੀ ਤਜ਼ ਤਲਵਾਰ ਸਿਰ ਸਿੱਟੂਗਾ ਉਤਾਰ ਮੈਂ ਫੜਾਊਂ ਸਰਕਾਰ ਓਇ ਹਜ਼ੂਰ ਸੂਰ ਜਟਨੂੰ॥ ਮਾਰਕੇ ਦੁਗਾੜਾ ਰੇਨ ਕੱਢ

ਦੇਊਂ ਪਾਰ ਮਾਰ ਜਾਣਦਾ ਹੈ ਮੌੜ ਮੇਰੀ ਸ਼ੇਰ ਵਾਲੀ ਝੱਟ ਨੇ ।ਪਿਛਾਂ ਮੁੜਨਾ ਹਰਾਮ ਮੇਰਾ ਏਹ ਜਣੀ ਕਾਮ ਜੈਸੇ ਫਟ ਬਦਮਾਸ਼ ਤੈਸੇ ਭੰਨ ਦੇਊਂ ਪੱਟਨੂੰ ॥ ਖੁੰਦੋਵਾਂਗ ਕੱਟ ਜੜ ਅ ਊਂਗਾ ਕਿਸ਼ਨ ਸਿੰਘਾ ਜਿਵੇਂ ਮਜ਼ੇ ਬਾਟੀਏਂ ਦੀ ਲੁੱਟ ਲੈਣ ਜੱਟਨੂੰ ॥ ੧੦੭ ॥ ਕਬਿਤ ॥ ਮੌੜ ਵਾਲਾ ਨਾਗ ਮੀਆਂ ਜਾਊ ਤੈਨੂੰ ਡੰਗਕੇਤੇ ਤੇਰਾ ਕੀ ਸਲੂਕ ਬੀਰ ਓਸਦਾ ਫੜ ਦਿਆ ਜੀ ॥ ਸੀਨੇ ਜੱਟਦੇ ਦਰਦ ਤੈਨੂੰ ਕਰੂਗਾ ਗਰਦ ਮਾਰੂ ਕੱਢਕੇ ਕਰਦ ਖਤ ਕਿਸ਼ਨੇ ਨੇ ਪਾਇਆ ਜੀ ॥ ਕੋਲ ਬੈਠਦੇ ਤੂੰ ਟੈਰ ਮੰਗ ਰੱਬ ਕੋਲੋਂ ਸ਼ੇਰ ਜੱਟ ਵੈਠਾ ਉਤੇ ਦੈੜ ਦਾਰੂ ਰੰਡੂਆਂ ਤੋਂ ਲਿਆਇਆ ਜੀ ॥ ਬੱਕਰੇ ਸਮਾਨ ਬਡ ਦੇਊਂਗਾ ਕਿਸ਼ਨ ਸਿੰਘ ਮੌਤ ਦੀ ਨਿਸ਼ਾਨੀ ਠਣਦਾ ਲੈਣ ਆਇਆ ਜੀ ॥ ੧੦੮ ॥ ਕਬਿਤ ॥ ਐਹਮਦ ਕਰੋਧ ਨਾਲ ਵੋਲਦਾ ਹੈ ਨਾਰੀਆਂ ਨੂੰ ਛੱਡ ਦੇਓ ਘੋੜੀ ਨਹੀਂ ਸੀਸ ਦੇਊਂ ਵੱਡਓਇ ॥ ਕੀਤਾ ਮਟਸੌਣ ਕਮਜ਼ਾਤ ਮੈਨੂੰ ਆਣ ਕੋਤੇ ਮਾਰ ਤਲਵਾਰ ਦੇਵਾਂ ਬੋਟੀ ਬੋਟੀ ਵੱਡਓਇ ॥ ਦਿਲ ਦਰਿਆਉ ਅੱਜ ਰੋਕੇ ਕੌਣ ਸੂਰਮੇਦਾ ਥੋੜੇ ਜੇਹੀ ਔਰਤ ਅਨੇਕ ਵੈਠੀ ਰੰਡ ਓਇ ॥ ਬਰੀਆਂ ਨੂੰ ਦੇਖ ਦੰਦ ਚਬਦਾ ਕਿਸ਼ਨਸਿੰਘਾ ਮਾਰੇ ਬਝ ਮੌੜ ਪੈਦੀ ਕਾਲਜੇ ਨਾ ਠੰਡ ਓਇ ॥ ੧੦੯ ॥ ਕਬਿਤ ॥ ਲੰਕਾਪਤੀ ਰੌਣ ਤੰਦੋਤੀਵੀਆਂ ਬਰਜ ਰਹੀਆਂ ਮੰਨਿਆ ਨਾ ਕੋਹਾਲੰਕਾ

ਦਿੱਤੀ ਰਾਮ ਜਾਲਜੀ ॥ ਰਾਜੇ ਹੋਤ ਤਾਂਈ ਫੇਰ ਤੀਵੀਆਂ ਪਕਾਰ ਕੱਤੀ ਕੋਠਲਾਂ ਦੇ ਪਿੱਛ ਮੀਆਂ ਹੋਇ ਬਰੇ ਹਾਲ ਜੀ ॥ ਮਿਰਜ਼ੇ ਨੂੰ ਮੋੜ ਬੱਕੀ ਭਣ ਛੱਤੀ ਜ਼ੋਰ ਨਾਲ ਖੂੰਨੀ ਜੰਡ ਹੇਠ ਕੀਤਾ ਜੱਟਨੂੰ ਹਲਾਲ ਜੀ ॥ ਚੌਸਟ ਬਜ਼ਾਰ ਮੌੜ ਲੁੱਟਦਾ ਕਿਸ਼ਨਸਿੰਘਾ ਰੱਬਦੀ ਮੁਰੀਦ ਆਇਆ ਤੇਰੇ ਸਿਰ ਕਾਲ ਜੀ ॥ ੧੧੦ ॥ ਕਬਿਤ ॥

ਘੋੜੀ ਮੇਰੀ ਛੱਡ ਨਹੀਂ ਜਿਮੀ ਦੇਊਂ ਗੱਡ ਤੇਰਾ ਨੱਕ ਦੇਊਂ ਵੱਢ ਰੰਨੇ ਮਾਰ ਤਲਵਾਰਗਾਂ ॥ ਤੇਰੇ ਦੰਦ ਦੇਊਂ ਭੰਨ ਮੇਰਾ ਏਹੁ ਜਾਣ ਕੰਮ ਮੈ ਬਿਆਹੂੰ ਹੋਰ ਰੰਨ ਤੂੰ ਤਾਂ ਨਾਰ ਬਿਭਚਾਰਗਾਂ ॥ ਮਾਰਕੇ ਗਵਾਊਂ ਰਾਮਚੰਦ ਜਿਊਂ ਬਗਾਹੂ ਨਾਲ ਮੌਤਦੇ ਰਲਾਊਂ ਕੋਹੇ ਕਰਦੀ ਕਰਾਰ ਗਾਂ ॥ ਮੌਤਦੀ ਨਿਸ਼ਾਨੀ ਪੱਤ ਆਈ ਹੈ ਕਿਸ਼ਨਸਿੰਘਾ ਅਕੇ ਸੱਸੀ ਵਾਂਗ ਮੈ ਤੁੜੂਊਂ ਵਿਚ ਧਾਰਗਾਂ ॥ ੧੧੧ ॥

॥ ਕਬਿਤ ॥ ਕਹੇ ਮਾਰਦਾ ਤਤਾਨੇ ਨਹੀਂ ਦੱਬ ਣੇ ਨਿਸ਼ਾਣੇ ਬਰੇ ਪੁੱਤ ਨੇ ਬੇਗਾਨੇ ਮੌਤਾਂ ਰੋਵਾਂ ਤੇਰੀ ਨਾਰ ਜੀ ॥ ਮੇਰਾ ਤੇਰੇ ਨਾਲ ਜੋੜ ਨਦੀ ਵਿਚ ਚਲਿਆ ਰੋੜ ਅਜੇ ਲਖ ਤੇਰੀ ਲੋੜ ਹਥੋਂ ਸਿੱਟ ਤਲਵਾਰ ਜੀ ॥ ਸਾਨੂੰ ਰੋਡੀਆਂ ਘਟਾਵੇਂ ਜਾਣ ਆਪਣੀ ਗਵਾਵੇਂ ਕਿਊਂ ਜਹਾਨੋ ਐਵੇਂ ਜਾਵੇਂ ਮੇਂ ਤਾਂ ਕਹਾਂ ਯਾਰ ਬਾਰ ਜੀ ॥ ਹਤ ਦਾ ਰੁਮਾਲ ਤਰਾ ਡਿਗਿਆ ਕਿਸ਼ਨਸਿੰਘ ਟੁੱਟਗਿਆ ਤਗ ਤੂੰ ਕਸੌਟਣ ਏ ਵਿਚਾਰ ਜੀ ॥ ੧੧੨ ॥

॥ ਕਬਿਤ ॥ ਮੈਨੂੰ ਮਰਜਾਣਾ ਹੱਕ ਤੂੰ ਪ-
ਛਾੜੀ ਬੈਠ ਹੱਟ ਭਾਵਾਂ ਜੀਵਾਂ ਬਰੇ ਲੱਖਓਦਿ ਅੰਤ ਮਰ
ਜਾਵਣਾ ॥ ਸੀਨੇ ਬੈਰੀਆਂ ਦੇ ਸੱਲ ਕੇਹੀ ਆਖਦੀ ਤੂੰ
ਗੱਲ ਮੇਰਾ ਚਿੱਤ ਗਿਆ ਹੱਲ ਜਾਣਾ ਮੌੜ ਨੂੰ ਹੀ ਸਾ
ਮ੍ਹਣਾ ॥ ਲਾੜਾ ਤੇਰਾ ਮਰੂ ਨਾਲ ਬੈਰੀਆਂ ਦੇ ਲੜੂ ਜੱਟ
ਰਿਖਾ ਉਤੇ ਚੜ੍ਹ ਪੈਰ ਪਿਛਨੀ ਹਾਲਵਣਾ ॥ ਸ਼ੇਰ
ਵਾਂਗ ਬੁੱਕੇ ਰੁਕੇ ਮੂਲ ਨਾ ਕਿਸ਼ਨਸਿੰਘਾ ਮਰ ਕੇਤੇ
ਬੈਰੀ ਮਾਸ ਭੁੰਨ ਭੁੰਨ ਖਾਵਣਾ ॥ ੧੧੩ ॥
ਕਬਿਤ ॥ ਫੇਰ ਆਈ ਦੂਜੀ ਨਾਰ ਜੀਦੇ ਨਾਲ ਬਾ
ਲਾ ਪਿਆਰ ਮੁਖੋਂ ਬੋਲੇ ਬਾਰ ਬਾਰ ਮੀਆਂ ਬੈਨਦੇ ਤੂੰ
ਟੋਰਨੂੰ ॥ ਜਿਉਣੀ ਧੜ ਧੜ ਪਿੰਟੀ ਕਿਉਂ ਪਟਾ
ਵੇਂ ਜਾਕੇ ਮਿਟੀ ਓਇ ਛਲੇਟੀ ਮੂਰੇ ਸਿੱਟੀ ਛੱਡ ਮੌੜ
ਵਾਲੇ ਬੈਰਨੂੰ ॥ ਤੇਰੀ ਉਡ ਜਊ ਜਿੰਦ ਪੀਆ ਭਜ ਲੈ
ਗੁਵਿੰਦ ਡੁੱਬ ਮਰੇਂ ਵਿੱਚ ਸਿੰਧ ਨਹੀਂ ਟੱਪਣਾਨਹਿਰਨੂੰ ॥
ਝਾੜੀਆਂ ਦੇ ਟੋਕੇ ਵਾਂਗ ਟੁੱਕਦੂ ਕਿਸ਼ਨਸਿੰਘਾ ਮੌਲਾ
ਪਾਕ ਕੋਲੋਂ ਅੱਜ ਮੰਗਲੈ ਤੂੰ ਖ਼ੈਰ ਨੂੰ ॥ ੧੧੪ ॥ ਕਬਿਤ
॥ ਸੁਣੀ ਗਲ ਨਾਰੀਏ ਤੂੰ ਜਾਨ ਨੂੰ ਪਿਆਰੀਏ
ਤ੍ਰਿਉਂ ਫਿਰੇਂ ਹਲਕਾਰੀਏ ਮੈਂ ਕਢ ਦੇਊਂ ਜਿਗਰੇ ॥ ਡੰ
ਡੀਆਂ ਸੁਮਾਰ ਬਾਈ ਹਾਰ ਤੇ ਸ਼ਿੰਗਾਰ ਦਈਂ ਫੇਰ ਤੂੰ ਦੀ
ਦਾਰ ਕਊ ਜੱਟ ਵਾਲੀ ਮਿੰਜਰ ॥ ਰੰਨੇ ਅੱਜ ਨਾ ਤੂੰ ਮੋੜ
ਦੇਗਾ ਝਟ ਮੈ ਮਰੋੜ ਜਿਵਾਂ ਫੁੱਲ ਲੈਂਦੇ ਤੋੜ ਆਊ

ਤੂਈ ਵਾਂਗ ਪਿੰਜਰੇ ॥ ਚਿੜੀਆਂ ਨੂੰ ਬਾਜ ਨਹੀਂ ਛੱਡਦਾ
ਕਿਸ਼ਨਸਿੰਘਾ ਰੋਟੀਆਂ ਪਕਾਈਆਂ ਕੈਂਦਾ ਲਊਂ ਇਕ
ਬਿੰਦਰੇ ॥ ੧੧੫ ॥ ਕਬਿਤ ॥ ਸੀਤਾ ਨੂੰ
ਵਜੋਗ ਕਦੋਂ ਮਿਲੇ ਮੈਨੂੰ ਰਮਚੰਦ ਬੰਦਰੇ ਨੇ ਲੰਕਾ ਫੇਰ
ਦਿਤੀ ਪੱਆ ਜਾਲਰੇ ॥ ਗੌਰਜਾਂ ਬਜੋਗ ਰੋਗ ਮੋਗ ਭਾਰੀ
ਦਿਲ ਵਿਚ ਗੋਪੀਚੰਦ ਤਾਂਈ ਰਾਣੀ ਕਰ ਹਾਲ ਹਾਲ
ਰੇ ॥ ਹੀਰਨੂੰ ਬਜੋਗ ਬੀਨ ਟੋਰ ਦਿੱਤੀ ਖੇੜਿਆਂਨੂੰ ਲੱਛਮੀ
ਵਜੋਗ ਭਾਰੀ ਲੱਗਿਆ ਗੁਪਾਲਰੇ ॥ ਝੱਲਕੇ ਦਸੌਟੇ ਸਭ
ਮਿਲੇ ਨੇ ਕਿਸ਼ਨ ਸਿੰਘਾ ਹੋਣਾ ਨੀ ਮਿਲਾਪ ਪੱਬ ਧਰੀਂ
ਤੂੰ ਸੰਭਾਲ ਰੇ ॥ ੧੧੬ ॥ ਕਬਿਤ ॥ ਸੁਣ ਤੂੰ ਕੱਪ
ਤੀਏ ਕਪੱਤ ਕਰੇਂ ਮੇਰੇ ਨਾਲ ਛੱਡਦੇ ਕਪੱਤ ਤੈਨੂੰ ਦੱਸ
ਦਾ ਮੈਂ ਚੱਜਰੇ ॥ ਫੜੇ ਕੌਣ ਵਾਂਗ ਕੁਰਲਾਨ ਲੱਗੀ ਮੇਰੇ
ਅੱਗੇ ਫੇਰ ਮਾਰੂੰ ਮੌੜਾ ਪਹਿਲਾਂ ਪਾਊਂ ਤੇਰੇ ਵੱਜਰੇ ॥ ਮੌੜ
ਦਾ ਮੈ ਮਿਰ ਸਿਰ ਕੱਟ ਲੈਣ ਸਿਰ ਜ਼ੋਰ ਦੇਖਕੇ ਤੇ ਮੇਰੇ
ਤਾਂਈ ਜਾਊ ਜੱਟ ਭੱਜਰੇ ॥ ਨਾਰ ਵਲਾ ਮਾਂਨ ਔਖਾ ਤੋੜ
ਨਾ ਕਿਧਨਸਿੰਘਾ ਆਪ ਮੌਲਾ ਪਾਕ ਸਾਡੀ ਰੱਖ ਲਊ
ਲੱਜਰੇ ॥ ੧੧੭ ॥ ਕਬਿਤ ॥ ਜਿੰਦਣੇ ਦੀ ਬਿਆ
ਹੀ ਮੈਂ ਤਾਂ ਰੱਖੀ ਬੱਡੇ ਲਾਡ ਨਾਲ ਅੱਜ ਨਾ ਤੂੰ ਜਾਂਈ
ਜਿਊਣੀ ਰਹੀ ਹੱਥ ਬੰਨਜੀ ॥ ਮੇਰੀ ਤੇਰੇ ਵਿਚ ਜਾਨ
ਜਿਵੇਂ ਸੀਤਾ ਰਾਮਚੰਦ ਵਿਚ ਮੰਨਦਾ ਨਾ ਕਹਿਆ ਛਾਤੀ
ਚੱਲਿਆ ਕਿਊ ਭੰਨਜੀ ॥ ਜਿਊਣਾ ਦਸਤਾਰੀ ਤੇਰੀ

ਚੱਲਣੀ ਨਾ ਪੇਸ਼ ਕੋਈ ਕਿਸ਼ਨੇ ਦਾ ਬੈਰ ਕੱਢ ਸੁਣੀ ਦੇਤੇ ਕੰਨਜੀ ॥ ਆਪਣਾ ਈਮਾਨ ਮਾਨ ਰੱਖ ਤੂੰ ਕਿਸ਼ਨਸਿੰਘਾ ਕੌਰੂ ਬਾਦਸ਼ਾਹੁ ਛੱਡ ਗਿਆ ਰੋਜ ਧੰਨਜੀ ॥ ੧੧੮ ॥

ਦੋਹਿਰਾ ॥ ਅੰਹਮਦ ਆਖੇ ਜਿਉਣਾਂਇਏਂ ਅਜਦੇਈਂ ਮੈਨੂੰ ਜਾਣ ॥ ਸਿਰ ਬੈਰੀ ਦਾ ਵੱਢਣਾ ਦਊ ਕਾਲਜਾ ਛਾਣਾ ॥ ੧੧੯ ॥

ਦੋਹਿਰਾ ॥ ਸ਼ਾਹ ਸਕਦਰ ਔਲੀਆ ਲੈਂਦਾ ਹੱਥ ਕਟਾਇ ॥ ਜਏ ਰਬ ਉਸਨੇ ਮੰਨਿਆਂ ਤਬਹੀ ਹੋਤ ਸਹਾਇ ॥ ੧੨੦ ॥

ਕਬਿਤ ॥ ਨਿੱਤ ਪੜ੍ਹਦਾ ਨਿਮਾਜ਼ ਮੌਲਾ ਰੱਖੂ ਆਪ ਲਾਜ ਸਿਵੇ ਫਿਰ ਆਨੂੰ ਬਾਜ ਤੂੰ ਜੁਬਾਨ ਕਰੀਂ ਬੰਦਰ ॥ ਮੈਨੂੰ ਆਖਣ ਸੀ ਆਕੇ ਮਾਰਾਂ ਮੈਂੜ ਤਾਂਈ ਧਾਕੇ ਸਾਫਾ ਗਲ ਵਿਚ ਪਕੇ ਹਨੂੰਮਾਨ ਵਾਂਗ ਤੰਦਰੇ ॥ ਮੇਰੇ ਮੂਰੇ ਜਿਉਣਾ ਸਿਵੇ ਵਿਵ ਭੱਜ ਦੈਂਤ ਅੱਗੇ ਗੌਤਮਨੂੰ ਦੇਖ ਫਤ ਭੱਜ ਗਿਆ ਚੰਦਰ ॥ ਬਿਸ਼ਨੋ* ਨੂੰ ਰੰਡ ਕਰ ਦੇਊਂਗਾ ਕਿਸ਼ਨਸਿੰਘਾ ਕਿਸ਼ਨਾ ਚੜ੍ਹਾਇਆ ਪਚਦਾਰ ਲਾਇ ਜੰਦਰੇ ॥ ੧੨੧ ॥

ਕਬਿਤ ॥ ਕਿਸ਼ਨੇ ਦਾ ਬੈਰ ਲੈਣ ਆਇ ਗਿਆ ਜਿਉਣਸਿੰਘ ਜਿਨਾਂ ਦੇ ਪਛਾੜੇ ਪੁੱਤ ਭਏ ਬੈਰ ਲੈਣ ਗੇ ॥ ਮੈਣਕਾ ਜੋ ਮਾਈ ਪਰਸਰਾਮ ਨੂੰ ਦਹਾਈ ਦਿਤੀ ਸਹਸਰ ਵਾਹੁ ਵਾਂਗ ਜੋ ਕੁਹਾੜੇ ਵਿਰ ਪੈਣਗੇ ॥ ਨੌਇ ਜੋ ਗਰੋਹ ਗੈਣਿ ਕੱਤਾ ਇਨ੍ਹਾਂ ਰੌਣ ਤਾਂਈ ਹਰਚੰਦ

* ਬਿਸ਼ਨੋ ਜੀਉਣੇ ਕੀ ਔਰਤ ਕਾ ਨਾਮ ਹੈ ॥

ਵਾਂਗ ਤੇਰੇ ਸਿਰ ਉਤੇ ਬੈਹਣਗੇ ॥ ਗੋਬਿੰਦ ਸਿੰਘ ਵਾਂਗ ਵੈਰ ਲੈਣਗੇ ਕਿਸ਼ਨ ਸਿੰਘਾ ਸਾਕੇ ਪਰਸਿਧ ਮੌੜ ਬੰਦਹੀ ਕਹਿਣਗੇ ॥ ੧੨੨ ॥ ਦੋਹਰਾ ॥ ਜੇ ਨਾ ਜਿਉਣਾ ਮਾਰਿਆ ਐਹਮਦ ਆਖੂ ਕਉਣ ॥ ਸਿਰ ਬੈਰੀ ਦਾ ਵੱਡਣਾ ਮੇਰੀ ਘੋੜੀ ਪਤ੍ਰੀ ਪਉਣ ॥ ੧੨੩ ॥

ਕਬਿਤ ॥ ਕੇਹਾ ਕਰਦ ਹੰਕਾਰ ਜੱਟ ਲਊ ਤੈਨੂੰ ਮਾਰ ਦਿਲ ਅਪਣੇ ਵਿਚਾਰ ਜੀ ਕਿਉਂ ਜਿੰਦ ਨੂੰ ਗਵਾਉਂਦਾ ॥ ਜੰਨੂੰ ਆਖਦੇ ਨੇ ਮੌੜ ਬੜਾ ਸੂਰਮੇਦਾ ਤੌਰ ਤੇਰਾ ਉਡ ਜਾਊ ਭੌਰ ਪਿਛੋਂ ਰਹੇਂ ਪਛਤਾਉਂਦਾ ॥ ਓਦੇ ਹੇਠ ਨੀਲਾ ਘੋੜਾ ਹੱਥ ਕਾਨੀਆਂ ਦਾ ਜੋੜਾ ਮਾਰ ਪਾਊਗਾ ਬਛੇੜਾ ਫੇਰ ਭੱਜਿਆ ਨੀ ਜਾਂਉਂਦਾ ॥ ਲਾਹਿਕੇ ਛਲੇਂਟੀ ਪੈਰੀਂ ਸਿੱਟਦੀ ਕਿਸ਼ਨ ਸਿੰਘਾ ਰੱਬਦੀ ਸੁਗੰਦ ਐਵੇਂ ਰੰਡੀਆਂ ਬਣਾਂਉਂਦਾ ॥ ੧੨੪ ॥ ਕਬਿਤ ॥ ਸੋਹਣਾ ਸੋਹਣਾ ਮੁੱਖ ਤੇਰਾ ਰਲ ਜਾਊ ਖਾਕ ਵਿੱਚ ਛੱਡਦੇ ਤੂੰ ਵਾਗ ਹਥ ਲਹੂ ਕਿਉਂ ਭਰਾਂਉਂਦੀ ॥ ਸੋਣੀ ਸੋਣੀਛ ਤੀਤਰੀ ਤਖਤ ਲਹੌਰ ਵਾਲਾ ਐਵੇਂ ਆਵਾਗੌਣ ਜਿੰਦ ਆਪਣੀ ਗਵਾਉਂਦੀ ॥ ਸੋਣੇ ਸੋਣ ਹਥ ਤੇਰੇ ਕੋਮਲ ਸਰੀਰ ਸਾਰੇ ਅਤਰਫਲੇਲ ਅੰਗ ਪਟੀਏਂ ਲਗਾਂਉਂਦੀ ॥ ਸੋਣੀ ਸੋਣੀ ਚਾਲ ਤੇਰੀ ਕਿਸ਼ਨਾ ਬਿਚਾਰ ਕਰੇ ਉਡ ਜਾਣ ਸਾਸ ਕੇਹੇ ਜ਼ੋਰ ਤੂੰ ਜਣਾਉਂਦੀ ॥ ੧੨੫ ॥ ਕਬਿਤ ॥ ਕਿਸ਼ਨਾ ਫੜਾਇਆ ਬੰਰ ਆਪਣਾ ਤੈਂ ਪਾਇਆ ਹੁਣ ਐਵੇਂ ਆਵਾਗੌਣ

ਕਿਉਂ ਧਕ ਨੇ ਉੱਠ ਚੱਲਿਆ॥ ਤੇਰੇ ਹਥਿਆਰ ਹੱਥ ਚੱਲਣੇ ਨਾ ਮੂਲ ਯਾਰ ਦਿਨੇ ਰਾਤ ਫਿਰੇ ਜੱਟ ਜਾਣਾ ਨਹੀਂ ਝੱਲਿਆ॥ ਉਕਣਾ ਨੀ ਮੌੜ ਗੋਲੀ ਮਾਰੂ ਬੈਰੀ ਬਿਲਕੁਲ ਪਿਛੇ ਨਹੀਂ ਪੁੱਤ ਜੀ ਸਨੇਹਾ ਮੌਤ ਘਲਿਆ॥ ਲੁਕ ਛਿਪ ਚਾਰਦਿਨ ਕਟ ਤੂੰ ਕਿਸ਼ਨਸਿੰਘਾ ਕਾਂਸ਼ੀਮੱਲ ਬਾਣੀਏਨੂੰ ਸੂਰ ਵਾਂਗ ਖੱਲਿਆ॥ ੧੨੬॥ ਕਬਿਤ॥

॥ ਖਾਂਨ ਬੋਲੇ ਖੜਾ ਤੜਾ ਬਾਹੀ ਕੰਙਣਾ ਦਾ ਕੜਾ ਮੇਰੀ ਚੀਨੀਘੋੜੀ ਜਾਣ ਰੰਨੇ ਬਕ ਦਾ ਸਿੰਗ ਰਤਾਂ॥ ਕਰੇ ਜੋ ਹੰਕਾਰ ਸੋਈ ਬੈਰੀਆਂਨੂੰ ਮਾਰਲੈਂਦਾ ਸੋਈ ਮੈਹੰਕਾਰਨਾਲ ਬੰਨਿਆ ਕਰਾਮਤਾਂ॥ ਏਸਹੀ ਹੰਕਾਰ ਨਾਲ ਅਕੀ ਹੋਇਆ ਦੁੱਲਾਭੱਟੀ ਏਸੇਹੀ ਹੈਂਕਾਰ ਨਾਲ ਜਿੱਤਲੀ ਕੰਧਾਰਤਾਂ॥ ਮਾਰਨਾਹੰਕਾਰ ਨਾਲ ਮੌੜ ਮੈਂ ਕਿਸ਼ਨਸਿੰਘਾ ਛੱਡ ਦੇ ਤੂੰ ਵਾਗਨਹੀਂ ਮਾਰੂੰਗਾ ਕਟਾਮਤਾਂ॥ ੧੨੭॥

ਪਿੜੀਛੰਦ ॥ ਕੇਹਾ ਮੇਰਾ ਮੰਨ ਘਰ ਬੈਠ ਹੱਟਕੇ॥ ਮਾਰੂ ਤਲਵਾਰ ਮੌੜ ਜਾਊ ਪੱਟਕੇ ॥ ਕੀਤਾ ਜੀ ਹੰਕਾਰ ਤਾਂਈ ਰੌਣ ਮਾਰਿਆ॥ ਫੇਰ ਹਰਨਾਖਸ ਦਾ ਢਿੱਡ ਪਾੜਿਆ॥ ਬਿਜਲੀ ਕੰਸ ਤਾਂਈ ਗਈ ਕੱਟਕੇ॥ ਮਾਰੂ ਤਲਵਾਰ ਮੌੜ ਜਾਊ ਪੱਟਕੇ॥ ਕੂਕਿਆਂਨੇਪਿੜ ਫੇਰ ਆਣ ਮੱਲਿਆ॥ ਗੋਰਿਆਂ ਦੇ ਮੂਹਰੇ ਨਹੀਂ ਜ਼ੋਰਚੱਲਿਆ॥ ਪਾੜ ਕਛੈਰੇ ਧੋਤੀ ਮੌਣ ਹੱਟਕੇ॥ ਮਾਰੂ ਤਲਵਾਰ ਮੌੜ ਜਾਊ ਪੱਟਕੇ॥ ਚੰਦ ਵਾਂਗ ਲਾੜਿਆ ਕਲੰਕ ਲਗ

ਜੂ ॥ ਦਿੰਦੀ ਮੈਂ ਦਹਾਈ ਜੱਟ ਸਿਰ ਬੱਢ ਜੂ ॥ ਤੇਰੇ ਪਿੱਛੇ
ਠਾਣਾ ਨਹੀਂ ਮਰੂ ਕੱਟਕੇ ॥ ਮਾਰੂ ਤਲਵਾਰ ਮੌੜ ਜਊ
ਪੱਟਕੇ ॥ ਤਿਤਰਾਂ ਨੂੰ ਦੇਖ ਜਿਵੇਂ ਬਜ ਮਾਰਦਾ ॥ ਗੰਧ
ਰਕ ਵਿਚ ਪਾਰਾ ਜਾਵੇ ਹਾਰਦਾ ॥ ਸਾਬਣਾ ਦੀ ਟਿੱਕੀ ਗ
ਈ ਤਾਰ ਕੱਟਕ ॥ ਰਡੀਆਂ ਬਣਊ ਮੌੜ ਜਾਊ ਪੱਟਕੇ॥
ਕਾਲੇਨਾਗ ਤਾਂਈ ਮੀਆਂ ਕਿਓਂ ਛੇੜਦਾ ॥ ਮਾਰੂਗਾ ਝਪਟ
ਝੱਟ ਬੁਰਾ ਸ਼ੇਰਦਾ ॥ ਮਾਰਕੇਤੇ ਤੈਨੂੰ ਜਊ ਸੂਆ ਟੱਪਕੇ ॥
ਰੰਡੀਆ ਬਣਾਊ ਮੌੜ ਜਾਊ ਪੱਟਕ ॥ ਬਿਰਫ਼ ਦੇ ਪੁੱਤਦਾ
ਨਾ ਤੀਰਚਲਿਆ ॥ ਬੇਤੀਆਂ ਨ ਆਂਣ ਸੂਤ ਵਾਂਗ ਖੰਲਿ
ਆ ॥ ਬੁਰੇ ਹਥਿਆਰ ਜੀ ਤੂੰ ਜਾਣ ਜੱਟਕੇ ॥ ਰੰਡੀਆਂ
ਬਣਾਊ ਮੌੜ ਜਾਊ ਪੱਟਕੇ ॥ ਪੂਰਨਭਗਤ ਜਿਵੇਂ ਬਪ
ਵੱਢਿਆ ॥ ਕਰਿਨਾ ਰਹਿਮ ਘਰੋਂ ਆਪ ਕੱਢਿਆ ॥ ਭਗਤ
ਪ੍ਰਿਹਲਾਦ ਗਿਆ ਨਕੀ ਖੱਟ ਕੇ ॥ ਰੰਡੀਆਂ ਬਣਊ ਮੌੜ
ਜਾਊ ਪੱਟਕੇ ॥ ਚਣੇ ਵਾਂਗ ਜੱਟ ਤੈਨੂੰ ਜਾਊ ਛੜਕੇ ॥
ਸੀਨੇ ਵਿਚ ਗੋਲੀ ਤੇਰੇ ਮਾਰੂ ਖੜਕ ॥ ਲੰਗਾਦੇਨਾ ਦਾਰੂ
ਤਲਵਾਰ ਫੱਟਕੇ ॥ ਰੰਡੀਆਂ ਬਣਾਊਮੌੜ ਜਾਊ ਪੱਟਕ
॥ ਕੁਛਨਾ ਤੂੰ ਆਖ ਆਟੇਵਗ ਗੁੰਨ੍ਹਦੂ ॥ ਹੱਥ ਬਿਚ ਪੱਛ
ਣਾਓਇ ਸਿਰ ਮੁੱਨਦੂ ॥ ਪੀਤੀਆਂ ਸ਼ਰਾਬਾਂ ਦਾਰੂ ਔਣ
ਲੱਟ ਕੇ ॥ ਰੰਡੀਆਂ ਬਣਊ ਮੌੜਜਾਊ ਪੱਟਕ ॥ ਕਿ
ਸ਼ਨਾ ਫੜਾਇਆ ਓਦਾ ਬੜਾ ਬੀਰਜੀ ॥ ਸੀਨ ਜੱਟ ਦੇ
ਦਰਦ ਕਿਵੂੰ ਕਰੇ ਧਰਜੀ ॥ ਸੂਰਮ ਦੀਕਾਰ ਔਖ. ਕਿਤ

ਨੱਟਕੇ॥ ਰੰਡੀਆਂ ਬਣਾਊ ਮੋੜਜਾਊ ਪੱਟਕੇ ॥ ਕਾਸੀ
ਮਲਤਾਂਈ ਭੰਗ ਲੈ ਛੱਡਿਆ ॥ ਕਿਸ਼ਨੇਦਾ ਬੈਰ ਚਾਟੇ
ਅੱਜ ਕੱਢਿਆ॥ ਮਾਰੂ ਤੈਨੂੰ ਜੱਟ ਮੀਆਂ ਗੋਦੀ ਚੱਕਕੇ ॥
ਰੰਡੀਆਂਬਣਾਊਮੋੜਜਾਊਪੱਟਕੇ॥ ਕਵੀਜੋ ਕਿਸ਼ਨਸਿੰਘ
ਕਿੱਸਾ ਜੋੜਦਾ॥ ਸੂਰਮਾਂ ਹੈ ਜੱਟ ਨਹੀਂ ਮੁਖ ਮੋੜਦਾ॥
ਹੱਡੀਆਂ ਦੇ ਵਿੱਚ ਮੀਆਂਪਿਣ ਸੱਟਕੇ॥ ਰੰਡੀਆਂ ਬਣਾਊ
ਮੋੜ ਜਾਊ ਪਟਕੇ ॥ ੧੨੮ ॥ ਜਵਾਬ ਅਹਮਦ ਕਾ॥
ਪਿੜੀਛੰਦ॥ ਪਿਛਾਂ ਹਟ ਜਾਈਂ ਤੈਨੂੰ ਕਹਾਂ ਤਾੜ ਕੇ॥
ਵੱਢ ਦੇਊਂ ਨਕਆਊਂ ਚਿਖਾ ਚਾੜ੍ਹ ਕੇ॥ ਮਰੇ ਮੂਰੇ ਨਹੀਂ
ਓਨੇ ਪੈਰ ਬੰਨਣਾ॥ ਪਈ ਗਲ ਰੱਖ ਮੋੜ ਖੂਬ ਭੰਨ
ਣਾ॥ ਮਾਰ ਤਲਵਾਰ ਛੱਡੂ ਵਿੱਡ ਪਾੜਕੇ ॥ ਬੱਢ ਦੇਊਂ
ਨੱਕ ਆਊਂ ਚਿਖਾ ਚਾੜ੍ਹਕੇ॥ ਦੱਤਅਵਧੂਤ ਜਿਓ ਜਮੀਨ
ਗੱਡਦੂੰ॥ ਮਾਰਕੇ ਦਗਾੜਾ ਪਾਰ ਸਾਰ ਕਢਦੂ॥ ਸੂਰਤਾਂ
ਈ ਚੂੜ੍ਹੇ ਜਿਵੇਂ ਖਾਣ ਸਾੜਕੇ॥ ਬੱਢ ਦੇਊ ਨੱਕ ਆਊਂ
ਚਿਖਾ ਚਾੜਕੇ॥ ਜਿਵੇਂ ਮਨਸੂਰ ਸੂਲੀ ਉਤੇ ਚੱਕਿਆ॥
ਛੱਡਣਾਨੀ ਜੱਟ ਬਾਰਬਾਰ ਦੱਸਿਆ॥ ਜਿਵੇਂ ਤਰਖਾਣ
ਬਿੰਗ ਕਢੇ ਪਾੜਕੇ॥ ਛੱਡਣਾਨੀ ਮੋੜ ਆਊਂ ਚਿਖਾ ਚਾ
ੜ੍ਹਕੇ॥ ਦਿਲ ਵਿਚ ਚਾਉ ਸਿਰ ਸਿੱਟੂ ਕੱਟਕੇ॥ ਦੜੀ
ਮੁਛਾਂ ਸਾਣੀਆਂ ਮੈਂ ਆਊ ਪੱਟਕੇ॥ ਹਨੂੰਮਾਨ ਲੰਕਾਜਿਵੇਂ
ਆਇਆਂ ਸੜਕੇ॥ ਵੱਢਦੇਊਂ ਨੱਕ ਆਊਂ ਚਿਖਾ ਚਾੜ੍ਹਕੇ
॥ ਹਰੀਚੰਦ ਵਾਂਗ ਮੈਂ ਵਖਤ ਪਾ ਦੇਊਂ॥ ਮਾਰਕੇ ਨਿਸ਼ਾਨੇ

ਘੋੜੇ ਉਤੋਂ ਲਾਦੇਂਉ ॥ ਫੁੱਟ ਦਾ ਪਤਾਸਾ ਜਿਵੇਂ ਹੇਠ ਜਾੜ
ਕੇ ॥ ਬੱਢਦੇਊਂ ਨੱਕਆਂਊਂ ਚਿਖਾਚ ਭ਼ਕੇ ॥ ਰਾਜੇਬਲਿਵਾਂਗ
ਮੈਂ ਜ਼ਮੀਨ ਗੱਡਦੂੰ ॥ ਛੱਡਣਾਨੀ ਬੈਰੀਓਇ ਜਹਾਨੋ ਕੱਢ
ਦੂੰ ॥ ਬੁਰਾ ਮੇਰਾ ਤਪਤੇਜ ਦੇਖ ਹ ਭ਼ਕੇ ॥ ਵੱਢ ਦੇਊ ਨੱਕ
ਆਊਂ ਚਿਖਾ ਚ ਭ਼ੂਕੇ ॥ ਮਾਰ ਅਗੇ ਭੂਤਨਾਕਦੇ ਨਾ ਅਟ
ਕੇ ॥ ਮਾਰ ਹਥਿਆਰ ਖੋਹਲਾਊਂ ਜੱਟਕੇ ॥ ਪਿਛਾਂ ਨਹਾਂ
ਮੁੜੂ ਜਾਣਾ ਜੀਤਧਾਰਕੇ ॥ ਬੱਢਦੇਊਂ ਨੱਕ ਆਊਂ ਚਿਖਾ
ਚ ਭ਼ੂਕੇ ॥ ਕਿਸ਼ਨਾ ਫੜਾਇਆਮਢੋਂ ਜੜਾਂ ਪੱਟੀਆ ॥ ਮਾਰ
ਲੈਣਾ ਜੀਉਣਾ ਅੱਜ ਰੋਣ ਜੱਟੀਆਂ ॥ ਚੱਲੂਮੇਰੀ ਗੋਲੀ
ਰੰਨੇ ਕ ਭ਼ਕ ਭ਼ਕੇ ॥ ਵਢਦੇਊਂ ਨੱਕਆਊਂ ਚਿਖਾ ਚਾਭ਼ਕੇ ॥
ਘੋੜਿਆਂ ਦੇ ਨਾਲ ਰੰਨ ਘੋੜਾ ਜੋੜ ਦੂੰ ॥ ਪੈਗਿਆ ਜੇ ਹੱਥ
ਮੈਂ ਤਾਂ ਸਿਰਤੋੜਦੂੰ ॥ ਮੇਰੇ ਮੂਹਰੇ ਜੱਟ ਡਿੱਗਪਊ ਹਾਰਕੇ ॥
ਬੱਢ ਦੇਊ ਨਕਆਊਂ ਚਿਖਾਚਾਭ਼ੂਕੇ ॥ ਕਵੀਜੋਕਿਸ਼ਨ ਸਿੰਘ
ਸੱਚਕੈਂਦਾ ॥ ਬੀਤਿਆਜੋ ਹਾਲ ਜਗ ਵਿਚ ਰੈਂਦਾ ॥ ਅੱਛਰ
ਲਗਾਏ ਨੌ ਚਾਰਚਾਰਕੇ ॥ ਅਹਮਦ ਪਕਾਰ ਆਊਂ ਚਿਖਾਂ
ਚਾਭ਼ਕੇ ॥ ੧੨੯ ॥ ਜਵਾਬ ਐਹਮਦ ਕੀ ਨਾਰ
ਜਿਊਣੀ ਕਰਦੀ ਹੈ ਭ ਗਣ ਸੱਸ ਤਾਂਈ ॥ ਕਬਿਤ ॥
ਐਮਦ ਕੀ ਨਾਰ ਫੇਰ ਸੱਸ ਨੂੰ ਜਵਾਬ ਕਰ ਆਖਦੀ
ਪੁਕਾਰ ਅਜ ਖਾਂਨਤਾਂਈ ਮੋੜਨੀ ॥ ਰਹੀ ਮੈਂ ਬਰਜ ਮੇਰੀ
ਮੰਨੀਨਹੀਂਗਲ ਕੋਈ ਰੱਬਦੀ ਸੁਗੰਦ ਮੈਨੂੰ ਸਿੱਟ ਗਿ
ਆ ਤੋੜਨੀ । ਘੋੜੀ ਵਾਲੀ ਆਸਣੀ ਦੇ ਖਾਂਨ ਉਤੇ ਜਾ

ਇ ਬੈਠਾ ਪੀਤੀਆਂ ਸ਼ਰਾਬਾਂ ਸਭਬੋਤਲਾਂਨਚੋੜਨੀ ॥ ਸਾ ਵਰਾ ਜਾ ਰੰਗ ਜੋ ਪਤੰਗ ਵਾਂਗ ਉਡਜੂ ਕਿਸ਼ਨ ਸਿੰਘਾ ਸੂਖਮ ਸਰੀਰ ਜਟ ਦੇਊਂਗਾ ਮਰੋੜ ਨ ॥ ੧੩੦ ॥

ਦੋਹਿਰਾ ॥ ਭਾਗਣ ਕੂਕ ਪੁਕਾਰਦੀ ਨਾ ਬਚ ੜਿਆ ਤੂੰ ਹਲ ॥ ਸੁਫਨਾ ਭੈੜਾ ਆਇਆ ਦਿਲ ਬਿਚ ਪਿਆ ਹਰਜਲ ॥ ੧੩੧ ॥

ਕਬਿਤ

॥ ਸੁਫਨੇ ਦੀ ਬਾਤ ਤੈਨੂੰ ਦਸਦੀ ਬਿਚਾਰ ਕੇਤੇ ਹੋਇਆ ਰਤੋਰਤ ਕਲਜੋਗਣਾ ਨੇ ਆਇਆਂ॥ ਖੁੱਲੇ ਖੁੱਲੇ ਝਾਟੇ ਮੌਤ ਆਈ ਤੇਰੇ ਬਾਰ ਵਿੱਚ ਔਣ ਸਾਰ ਸਿਆਪ ਦੀਆਂ ਤਿਆਰੀਆਂ ਕਰਾਈਆਂ ॥ ਡੂਮਣੀ ਦਾ ਭੇਸ ਕੀਤਾ ਮੌਤ ਕਾਰੇ ਬੰਦੜੀ ਨੇ ਰੱਜਰੱਜ ਪਿੱਟੇ ਤੁਸੀ ਰੰਡੀਆਂ ਬਣ ਈ ਆਂ ॥ ਹਿੱਕ ਨੂੰ ਦੜਾਕਾ ਮੇਰੇ ਗਿਆ ਹੈ ਕਿਸ਼ਨਸਿੰਘਾ ਅਗੇ ਅਗੇ ਮੌਤ ਤੇਰੀ ਦਿੰਦੀ ਵੇ ਦਿਖਾਈਆਂ॥ ੧੩੨ ॥

ਕਬਿਤ ॥ ਫੇਰ ਸ਼ੇਰ ਨੇ ਝਬਟ ਮਾਰੀ ਐਮਦਾ ਪਲੰਘ ਉਤੇ ਗਿਦੜ ਬਗਿਆੜ ਖਾਂਦੇ ਬਾਰ ਵਿਚ ਮਾਸ ਵੇ॥ ਭੂਤਨਿਆਂ ਦੀ ਜੰਞ ਆਈ ਖੋਲਕੇ ਜਟੂਰੀਆਂ ਨੂੰ ਹੱਥਾਂ ਵਿਚ ਪਿਆਲੇ ਭਰੇ ਲੋਹੂ ਦੇ ਗਲਾਸ ਵੇ ॥ ਊਠ ਘੋੜੇ ਹਥੀਆਂ ਮਚਇਆ ਭੇੜ ਪਿੰਡ ਵਿਚ ਪਿੰਡਦਾ ਤੇ ਦੇਖ ਮੇਰਾ ਟੁੱਟਿਆ ਹਰਾਸ ਵੇ॥ ਪਿੰਡਦੇ ਚੁਫੇਰੇ ਅੱਗਮੱਚ ਦ ਕਿਸ਼ਨਸਿੰਆ ਕੇਹਾਮੇਰਾ ਮੰਨ ਤੈਨੂੰ ਆਖਦੀ ਬਿਲਾਸ ਵੇ॥ ੧੩੩ ॥

ਕਬਿਤ ॥ ਸੁਫਨੇ ਦੀ ਬਾਤ ਮਾ

ਏ ਮਿਥਿਆ ਸਮਾਨ ਜਾਨ ਸੂਰਮੇ ਦੀ ਚਾਲ ਫੇਰ ਜਗ ਤੋਂ ਨਿਰਾਲੀ ਨੀ ॥ ਸੁਫਨੇ ਦੇ ਵਿਚ ਪੁੱਤ ਹੋਇਆ ਘਰ ਬੰਜਿਆ ਦੇ ਆਈ ਜਦੋਂ ਜਾਗ ਤਦੋਂ ਗੋਦੀਓਂ ਸੀ ਖਾਲੀਨੀ॥ ਸੁਫਨੇ ਦੇ ਵਿਚ ਕੋਈ ਰਾਜ ਕਰੇ ਜਾਇਕੇ ਤੇ ਲੱਗਦਾ ਨਾ ਹਥ ਮੰਤ ਬੇਦਾਂ ਵਿਚੋਂ ਭਾਲੀਨੀ ॥ ਹਰਕੇ ਬਿਚਾਰ ਮੋੜੀ ਭਾਗਣ ਕਿਸ਼ਨਸਿੰਘਾ ਫੰਧਕਾਂ ਦੇ ਵਾਂਗ ਐਵੇਂ ਅੱਡਦੀ ਕਿਓਂ ਜਾਲੀ ਨੀ ॥ ੧੩੪ ॥ ਕਬਿਤ ॥ ਮੰਨ ਦਾ ਨੀ ਮੂਲ ਯਾਰੋ ਚੜ੍ਹਗਿਆ ਜੋਰ ਨਾਲ ਮੌਤ ਤਕਦੀਰ ਨੇ ਤਣਾਵਾਂ ਠੀਕ ਤਾਂਣੀਆਂ॥ ਹਥ ਵਿਚ ਗੜਵੀ ਜਨੇਊ ਗਲ ਬਾਮਣਾਂ ਦੇ ਪਿੰਡਦਾ ਪੰਚ ਇਤੀ ਜਾਇ ਮਿਲਗਿਆ ਬਾਣੀਆਂ ॥ ਤੇਲੀਆਂ ਦੇ ਘਰ ਮੂਰੇ ਪਿਟਦੀਆਂ ਧਾੜ ਧਾੜਆਈ ਹੈ ਸਣੌਣੀ ਸੱਜੇ ਰੋਂਦੀਆਂ ਬਨਿਆਂਣੀਆਂ ॥ ਸੌਣਤੇ ਕਸੌਣ ਨਾ ਬਿਚਾਰਿਆ ਕਿਸ਼ਨਸਿੰਘਾ ਹੋਗੀਆਂ ਮਕੂਫ ਸੇਜਾਂ ਰੰਗ ਲੀਆਂ ਮਾਣੀਆਂ ॥ ੧੩੫ ॥ ਕਬਿਤ ॥ ਊਚੀ ਦੰਦਰਾਲ ਤੇ ਕਪੱਤੀ ਜੈਹੀ ਨਾਰ ਮਿਲੀ ਹੱਥ ਵਿਚ ਅੱਗ ਏਹੁ ਮੌਤ ਨੇ ਨਸ਼ਾਨੀਆਂ ॥ ਮੱਥੇ ਨਾਲ ਮੱਥਾ ਜੁੜ ਗਿਆ ਫੇਰ ਡੂਮਣੀ ਦਾ ਛਿਗੋ ਪਨਿਹਾਰ ਤੌੜਾ ਫੁੱਟਗਿਆਪਾਣੀਆਂ ॥ ਘੋੜਿਆਂਨੂੰ ਅੜੀ ਪੈਗੀ ਖੁੱਲਦੇਨਾਂ ਮੂਲ ਯਾਰੋ ਮਾਰਦਿੱਤਾ ਸੱਪ ਮੂਰ ਖਾਨ ਦੇ ਕੁਰਾਨੀਆਂ॥ ਕੁੱਤੇ ਨੇ ਫਰੱਕੇ ਕੰਨ ਸਾਹਮਣੇ ਕਿਸ਼ਨਸਿੰਘਾ ਛਿੱਕਦਾ ਮਨੁੱਖ ਨਹੀਂ ਸੂਰਮੇ ਨੇ ਜਣੀਆਂ ॥ ੧੩੬ ॥ ਕਬਿਤ

॥ ਹੀਂਗਦੇ ਨੇ ਰਧੇ ਨਹੀਂ ਸੂਰਮੇ ਨੇ ਬਦੇ ਧਾੜੇ ਸੱਬ ਵਿਚ ਦੇਖੇ ਭੇੜ ਝੇਰਿਆਂ ਮਰਾਇਆ॥ ਸੱਜੇ ਤਿੱਤਰ ਪੁਕਾਰੇ ਨਹੀਂ ਸੌਣ ਕੋ ਬਿਚਾਰੇ ਜਾਨੇ ਸੋਈ ਨਰ ਹਾਰੇ ਧਕਾ ਜਿਨਾਨੇ ਪੁਜਾਇਆ ॥ ਟੱਪ ਚਲੇ ਕੱਸੇਂ ਸਿਰ ਉਤੇਂ ਪਗ ਨੱਸੀ ਓਇ ਭਤੀਜੇ ਗੱਲਦੱਸੀ ਖਾਂਨਤਾਂਈ ਸਮਝਾਇਆ ॥ ਸੌਣ ਜੋ ਮੰਦੇਰੇ ਸਰੇ ਹੋਏ ਨੇ ਕਿਸ਼ਨਸਿੰਘ ਮੁੜ ਚਲ ਚਾਚ ਤੈਨੂੰ ਸੱਚ ਮੈਂ ਸੁਣਾਇਆ॥੧੩੭॥ ਦੋਹਰਾ ॥ ਬਿਚ ਬਿਚ ਗਿੱਦੜ ਬੋਲਦੇ ਲੂੰਬੜ ਕਰਨ ਕਲੋਲ ॥ ਮੁੜਚਲ ਚਾਚਾ ਐਮਦਾ ਕਹੇ ਭਧ ਜਾ ਬੋਲ ॥ ੧੩੮ ॥ ਦੋਹਰਾ

॥ ਸੌਣ ਦਾ ਬਚਾਰਨਾ ਤੇ ਮੇਟਣਾ ਜਾਣ ਸੂਰਮੇ ਨੂੰ ਰੰਡੀਆਂ ਨੂੰ ਮੇਟਣਾ ਜਿਵੇਂ ਨੱਥ ਦਾ ਸੀ ਆਉਂਦਾ ॥ ਸੂਰਮੇ ਨੂੰ ਮੇਟਣਾ ਐਸਾਜਾਣ ਤੂੰ ਬਦਰਦੀਨਾ ਹਿੰਦੂਆਂ ਨੂੰ ਮੇਟਣਾ ਜਿਉਂ ਨਮਾਜ ਦਾ ਕਹਾਂਉਦਾ ॥ ਫੇਰ ਰਜਪੂਤ ਅਸੀ ਮੇਟਣਾ ਸਾਨੂੰ ਪੁੱਜਕੇ ਤੇ ਮੋਮਨਾ ਨੂੰ ਮੇਟਣਾ ਕਢੇ ਸੰਖਨੀ ਬਜਾਉਂਦਾ ॥ ਸਤੀਆਂ ਨੂੰ ਮੇਟਣਾ ਛਿਖ ਛੱਡਣੀ ਕਿਸ਼ਨਸਿੰਘਾ ਸੂਰਮਾ ਪਤੰਗ ਨਹੀ ਮੁਖੜ ਭਵਾਂਉਂਦਾ॥ ੧੩੯ । ਦੋਹਰਾ

ਡੋਗਰ ਚੜ੍ਹਗਏ ਸੂਰਮੇ ਕਰਦੇ ਮਾਰੋਮਾਰ ॥ ਫੌਜ ਗਨੀਮਾ ਜੋੜਲੀ ਅੰਗਰੇਜੀ ਠ ਫੇਦਾਰ ॥ ੧੪੦ ॥ ਕਬਿਤ ॥

ਐਂਮਦ ਪੁਕਾਰ ਕੇਤੇ ਆਖਦਾ ਹੈ ਘੋੜੀ ਤਾਂਈ ਮਟਕ ਮਟਟ ਚਾਲ ਚੱਲਨੀ ਤੂੰ ਘੋੜੀਏ ॥ ਝਟਕ ਝਟਕ ਪੱਬ ਰਖ ਤੂੰ ਮੜਕਨਾਲ ਜੜਕ ਜੜਕ ਸਿਰਜੰਟ ਦਾ ਮਰੋੜੀ

ਏ॥ ਚਲਤ ਚਲਤ ਜਿਵੇਂ ਬਾਜ਼ਹੀ ਚਲਤ ਕੇਰਾਂ ਸੂਰਮੇ ਚਲਤ ਪੱਬ ਪਿਛਾਂ ਨਹੀਂ ਮੋੜੀਏ॥ ਪੌਣਦੇ ਸਮਾਨ ਘੋੜੀ ਚੱਲਦੀ ਕਿਸ਼ਨ ਸਿੰਘਾ ਮਾਰਨਾ ਜੋ ਵੈਰੀ ਸਖ ਅਪਨੀ ਨਾ ਲੋੜੀਏ॥ ੧੪੧ ॥ ਦੋਹਰਾ ॥ ਪਾਲੀ ਮਿਲ ਗੇ ਫੌਜ ਨੂੰ ਐਮਦ ਪੁਛਦਾ ਮੌੜ॥ ਕਿਸ ਚੌਣੇ ਵਿਚ ਦੇਖਿਆ ਅੱਖਾਂ ਰਹੀਆਂ ਕੌੜ॥ ੧੪੨ ॥ ਕਬਿਤ ॥ ਪਾਲੀ ਆਖਦੇ ਨੇ ਬੋਲ ਕਿਤੇ ਜਾਈ ਨਾਤੂੰ ਡੋਲਮੀਆਂ ਜੱਟ ਦਾ ਦੀਦਾਰ ਅੱਜ ਬਿਲਕੁਲ ਪਾਇਆ॥ ਤੋਖੇ ਵਿਚ ਬੈਠਾ ਅਸੀ ਆਇ ਆਪ ਛੱਡਕੇ ਤੇ ਦਾਰੂਦਾ ਗਲਾਸ ਭਰ ਮੁਖ ਦੇ ਲਗਾਇਆ॥ ਕਾਲੀਆਂ ਪੁਸ਼ਾਕਾਂ ਅੰਗ ਪਹਿਰ ਲਈਆਂ ਸਾਰਿਆਂ ਨੇ ਜੋੜੇ ਗੁਰਗਾਬੀ ਭੇਸ ਆਪਣਾ ਵਟਾਇਆ॥ ਸੁਣਕੇ ਹਵਾਲ ਨੰਦ ਹੋਗਿਆ ਕਿਸ਼ਨ ਸਿੰਘ ਘੋੜੀ ਤਾਂਈ ਮੋੜ ਫੇਰ ਕਸੀ ਨੂੰ ਟਪਾਇਆ॥ ੧੪੩॥ ਕਬਿਤ ॥ ਜੱਟ ਦੀ ਸਿਫਤ ਕਵੀ ਕਰਦਾ ਬਿਚਾਰ ਕੇ ਤੇ ਸੁੰਦਰ ਗਲਾਸ ਹੌਲੇ ਬੋਤਲਾਂ ਟਕਾਈਆਂ ॥ ਉਮਦੀ ਪੁਸ਼ਾਕ ਅੰਗ ਲਾਈ ਆਪ ਸੂਰਮੇ ਨੇ ਭਬਕਿਆਂ ਦੇ ਨਾਲ ਹੋਰ ਦਿੱਸਣ ਸੁਰਾਈਆਂ॥ ਨੀਲੇ ਨਾਲੇ ਤਾਜੀ ਘੋੜੇ ਹਿਣਕਦੇ ਉਜਾੜ ਬਿਚ ਕੱਸੀਆਂ ਬੰਦੂਕਾਂ ਤਲਵਾਰਾਂ ਮੰਜਵਾਈਆਂ॥ ਸੂਰਜ ਸਮਾਨ ਤੇਜ਼ ਆਂਵਦਾ ਕ੍ਰਿਸ਼ਨਸਿੰਘਾ ਦੇਖ ਦੇਖ ਲੋਕ ਸਭ ਦਿੰਦੇ ਨੇ ਦੁਹਾਈਆਂ ॥ ੧੪੪॥ ਜਵਾਬ ਐਮਦ ਕਾ ਮੌੜ ਤਾਂਈਂ॥

ਕਬਿਤ ॥ ਡੋਗਰ ਪੁਕਾਰੇ ਲਲਕਾਰੇ ਮਾਰੇ ਮੌੜ ਤਾਂ ਈਂ ਹੋਇਆ ਮੁਹਾਲ ਜੱਟਾ ਅੱਜ ਤੈਨੂੰ ਭੱਜਣਾ ॥ ਬੜਾ ਸੂਰਮਾ ਸਦਾਵੇਂ ਜਗ ਲੁੱਟ ਲੁੱਟ ਖਾਵੇਂ ਕੇਰਾਂ ਹੋਇ ਕੇ ਤੇ ਸਾਮ੍ਹਣੇ ਦਖਾਇ ਦੀ ਹੱਥ ਸੱਜਣਾਂ ॥ ਮਾਰਕੇ ਦੁਗਾੜਾ ਓਇ ਜਵਾੜਾ ਤੇਰਾ ਭੰਨਦੇਊਂ ਫਿਰਦਾ ਤਿਹਾਇਆ ਮੈਂ ਤਾਂ ਰੱਤ ਪੀਕੇ ਰੱਜਣਾ ॥ ਅਜ ਤਕ ਗਾਂਡੂਆਂ ਨੂੰ ਮਿਲਿਆ ਕਿ ਸ਼ਨਸਿੰਘਾ ਸੂਰਮੇ ਦੀ ਕਾਰ ਨਹੀਂ ਮੁਖੜੇ ਨੂੰ ਕੱਜਣਾ ॥ ੧੪੫ ॥ ਕਬਿਤ ॥ ਡੋਗਰੇ ਦੀ ਬੋਲੀ ਗਈ ਚੀਰਦੀ ਕਲੇਜੜੇ ਨੂੰ ਮੱਚਿਅ ਸਰੀਰ ਅੱਗ ਲਗੀ ਜਿਉਣੇ ਮੌੜ ਦੇ ॥ ਸਿੱਟ ਕੇਤੇ ਘੋੜਾ ਲੱਤ ਮਾਰਦਾ ਹਰਖ ਨਾਲ ਜਿਵੇਂ ਪਟਿਆਲੇ ਪੋਲੋ ਵਿਚ ਘੋੜੇ ਦੌੜਦੇ ॥ ਐਸੀ ਨਾ ਲੜਾਈ ਕਦੇ ਦੇਖਣੀ ਕਿਸੇ ਦੀ ਹੋਰ ਕੰਬਦੀ ਜ਼ਮੀਨ ਹੇਠ ਘੋੜਿਆਂ ਦੇ ਪੌੜਦੇ ॥ ਠਰੜ ਠਰੜ ਗੋਲੀ ਚਲਦੀ ਕਿਸ਼ਨ ਸਿੰਘਾ ਸਿੰਘਾਂ ਦੀ ਲੜਾਈ ਵਿਚ ਹੋਈ ਜਿਉਂ ਲਹੌਰ ਦ ॥ ੧੪੬ ॥ ਦੋਹਿਰਾ ॥ ਐਮਦ ਬੋਲੇ ਮੌੜ ਨੂੰ ਚਰਣ ਪਕੜ ਲੈ ਆਣ ॥ ਤੇਰੇ ਜੇਹੇ ਸੂਰਮੇ ਫੜੇ ਅਨੇਕ ਪਛਾਣ ॥ ੧੪੭ ॥ ਕਬਿਤ ॥ ਨਹੀਂ ਫੜਨੇ ਚਰਨ ਗੁੱਸਾ ਚੜ੍ਹਿਆ ਗਰਮ ਅਸੀਂ ਓਟਿਆ ਮਰਨ ਜੱਗ ਚਾਰ ਦਿਨ ਕੱਟਣੇ ॥ ਜਗ ਰਹੂਗੀ ਨਿਸ਼ਾਨੀ ਮੌੜ ਆਖਦਾ ਜ਼ਬਾਨੀ ਫੇਰ ਔਣੀ ਨਾ ਜੁਆਨੀ ਮੈਂ ਤਾਂ ਆਇਆ ਤੈਨੂੰ ਫੱਟਣੇ ॥ ਸਾਬਣਾ ਨੂੰ ਤਾਰ ਜਿਉਂ ਮਨੁੱਖ ਨੂੰ

ਕਟਾਰ ਤੇਰਾ ਤੋੜਨਾ ਹੰਕਾਰ ਹੋਰ ਨਕੇ ਨਹੀਂ ਵੱਟਣੇ ॥ ਕਾਲੇ ਨਾਗ ਵਾਂਗ ਜੱਟ ਪੇਲਦਾ ਕਿਸ਼ਨਸਿੰਘਾ ਏਹੁ ਤੇਰੇ ਬੋਲ ਸੂਰਾ ਆਏ ਅੱਜ ਪੱਟਣੇ ॥ ੧੪੮ ॥ ਕਬਿਤ ॥ ॥ ਪਿੱਸੂ ਜੋ ਪਰਾਧਾ ਖਾਧਾ ਜੱਗ ਓਨੇ ਲੁੱਟ ਕੇ ਤੇ ਅੰਤਵਾਰੀ ਜੱਟ ਕਾਲੇ ਪਾਣੀਏਂ ਚਲਾਇਆ ॥ ਜੈਮਲ ਤੇ ਫੱਤਾ ਅ ਕੀ ਹੋਗੇਤੇ ਚਟੌੜ ਵਿਚ ਬੱਸ ਨ ਹੀਂ ਚੱਲੀ ਸ ਸ ਦੋਹਾਂ ਨੇ ਕਟਾਇਆ ॥ ਫੇਰ ਦੁੱਲਾ ਭੱਟੀ ਓਇ ਨ ਸੰਗ ਮ ਰੇ ਡਾਕਿਆਂ ਨੂੰ ਅਕਬਰ ਕੈਦ ਕਰ ਦਿੱਲੀ ਮੈਂ ਮ ਦਾਇਆ ॥ ਤੇਰੇ ਵਾਲਾ ਜ਼ੋਰ ਨਹੀਂ ਚੱਲਣਾ ਕਿਸ਼ਨ ਸਿੰਘਾ ਰਾਜਿਆਂ ਦੇ ਨਾਲ ਮੋੜਾ ਬੈਰ ਤੈਂ ਲਗਾਇਆ ॥ ੧੪੯ ॥ ਕਬਿਤ ॥ ਅਖਾਂ ਹੋਈਆਂ ਲਾਲ ਹਾਲ ਹ ਲ ਕਰੇ ਡੋਗਰੇ ਨੂੰ ਚੀਰ ਦੇਊਂ ਸੂਰਾ ਕੇਹੀ ਗੱਲ ਤੂੰ ਸੁਣਾਉਂਦਾ ॥ ਦੇਖਕੇ ਤੇ ਚੰਦ ਨੂੰ ਚਕੋਰ ਨਹੀਂ ਮੁੱਖ ਮੋੜੇ ਬ ਤਕਾਂ ਦੇ ਦੁੱਧ ਤਾਂਈ ਕੋਈ ਨਾ ਜਮਾਂਉਂਦਾ ॥ ਸੱਪਦੀ ਜੋ ਮਣੀ ਕਦ ਿਲਈ ਜਗਤ ਵਿਚ ਸ਼ੇਰ ਵਾਲੀ ਮੁੱਛ ਕੌਣ ਪੱਟਕੇ ਲਿਆਂਉਂਦਾ ॥ ਸੌਕਣਾ ਦ ਨਾਲ ਕੀ ਸਹੇਲ ਹੈ ਕਿਸ਼ਨਸਿੰਘਾ ਅੱਗ ਵਿਚ ਕਦੇ ਓਇ ਬਰੂਦ ਨਾ ਸਮਾਂਉਂਦਾ ॥ ੧੫੦ ॥ ਕਬਿਤ ॥ ਏਡੀ ਕੁਲ ਦਾ ਮੈਂ ਨਾਸ ਕਰੂੰ ਸੁਣੋ ਅੱਜ ਜਿਉਂਣ ਆਂ ਓ ਕਿਥੇ ਬੀਰ ਿਸ਼ਨਾ ਜੋ ਸੂਰਮਾ ਸਦਾਂਉਂਦਾ ॥ ਬੱਸ ਨਹੀਂ ਚੱਲੀ ਰੋਂਦਾ ਗਿਆ ਕਾਲੇ ਪਾਣੀਆਂ ਨੂੰ

ਮੁੜਕੇ ਨਾ ਫੇਰ ਵਿਚ ਮਾਲਵੇ ਦੇ ਆਂਉਂਦਾ ॥ ਬੜੇ ਬੜੇ ਸੂਰਮੇ ਮੈਂ ਮਾਰਕੇ ਗੁਜ਼ਾਰ ਦਿੱਤੇ ਅੱਜ ਤੈਨੂੰ ਜੱਟਾ ਏਥੋਂ ਭੱਜਣਾ ਨੀ ਪਊਂਦਾ ॥ ਤੇਰੇ ਵਾਲਾ ਜ਼ੋਰ ਨਹੀਂ ਚੱਲਦਾ ਕਿਸ਼ਨਸਿੰਘਾ ਰੱਖੀਂ ਲਾਜ ਘੋੜੀਏ ਮੈਂ ਜਸ ਤੇਰਾ ਗਾਉਂਦਾ ॥ ੧੫੧ ॥ ਕਬਿਤ ॥ ਨਹੀਂ ਕਿਸ਼ਨਾ ਤਕਾਂਈ ਮੇਰੇ ਸਾਮਣੇ ਨੂੰ ਆਈਂ ਜ਼ੋਰ ਆਪਣਾ ਲਗਾਈਂ ਪੈਲਾ ਕਰੀਂ ਤੂ ਤਾਂ ਬਾਰ ਓਇ ॥ ਨਾਲ ਦਗੇ ਦੇ ਫੜਾਇਆ ਕੀ ਤੂੰ ਸੂਰਮਾ ਸਦਾਇਆ ਸੇਈ ਪੇਸ਼ ਤੇਰੇ ਆਇਆ ਜਾਣੋ ਆਈ ਤੇਰੀ ਹਾਰ ਓਇ ॥ ਮਾਰ ਲੈਣਾ ਲਲਕਾਰ ਤੈਨੂੰ ਆਖਦਾ ਪੁਕਾਰ ਨਹੀਂ ਧੋਖਿਆਂਦੀ ਕਾਰ ਕਹਾਂ ਬੰਨ ਕੇ ਕਰਾਰ ਓਇ ॥ ਚੜ੍ਹਕੇ ਤੇ ਫ਼ੌਜ ਆਏ ਮਾਰਨੇ ਕਿਸ਼ਨਸਿੰਘਾ ਕਰੀ ਇਕਵਾਰ ਤਰੇ ਜਾਂਵਾ ਬਲਿਹਾਰ ਓਇ ॥ ੧੫੨ ॥ ਕਬਿਤ ॥ ਬੰਨ੍ਹਕੇ ਸ਼ਿਸਤ ਅਰ ਰੋਜ਼ ਵਾਂਗਡੋਰਾਰਾ ਜੋ ਦੱਬਕੇ ਤੇ ਅੱਖ ਗੋਲੀ ਜੱਟ ਨੂੰ ਚਲਾਂਉਂਦਾ ॥ ਹਮਿਆ ਪਲੀਤਾ ਗੋਲੀ ਚਲਦੀ ਨਾ ਮੂਲ ਯਾਰੋ ਜਰਾ ਹੈ ਬਦੂਕ ਖਾਂਨ ਬੜਾ ਪਛਤਾਂਉਂਦਾ ॥ ਦੇਖੋ ਤਕਦੀਰ ਮੈਨੂੰ ਮਰਿਆ ਉਖੇੜ ਕੇ ਤੇ ਮਿੱਤਰ ਪਿਆਰਾ ਕਈ ਨੇੜੇ ਨਹੀਂ ਆਂਉਂਦਾ ॥ ਸੱਜੇ ਹੱਥ ਮੌਤ ਮੇਰੇ ਖੜੀ ਹੈ ਕਿਸ਼ਨਸਿੰਘਾ ਰੱਖੀਂ ਲਾਜ ਚੀਨਾਂਏਂ ਮੈਂ ਤੇਰੇ ਗੁਣ ਗਾਂਉਂਦਾ ॥ ੧੫੩ ॥ ਕਬਿਤ ॥ ਰਹੀ ਚੱਲਣੋ ਬੰਦੂਕ ਕੰਮ ਹੋਗਿਆ ਕਸੂਤ ਖਾਨ ਤਿਸ ਵੇਲੇ ਵਾਂਗ ਪਿਛਾਂ

ਘੋੜੀ ਦੀ ਹਟਾਂਉਦਾ ॥ ਤੇਵੇ ਐਮਦ ਜਿਹਾ ਜਾ ਵੱਜੇ ਕਾਲ ਦਾ ਨਗਾਰਾ ਫੇਰ ਮਾਰਕੇਤੇ ਲੱਤ ਬੜ ਘੋੜਾ ਨੂੰ ਟਪਾਂਉਦਾ ॥ ਮਾਰੀ ਜਿਸ ਵੇਲੇ ਛਲ ਘੋੜੀ ਹੋਗੀ ਬਰੇ ਹਾਲ ਧਰ ਕਾਲ ਬੈਰੀ ਆਣ ਦੇਖੇ ਗਿਚ ਏ ਭਵਾਂਉਂਦਾ ॥ ਪਿਛਲਾ ਕਮਾਇਆ ਪੇਸ਼ ਆਗਿਆ ਕਿਸ਼ਨਸਿੰਘਾ ਦਗ਼ੇਦਾਰ ਆਦਮੀ ਦੇ ਦਗ਼ਾ ਮੂਰੇ ਆਂਉਦਾ ॥ ੧੫੪ ॥ ਕਬਿਤ ॥ ਹੱਸਿਆ ਪਲੀਤਾ ਗੋਲੀ ਚੱਲਦੀਨਾ ਡੋਗਰੇ ਦੀ ਬੱਗੇ ਸ਼ੇਰ ਵਾਂਗ ਫੇਰ ਜੱਟ ਲਲਕਾਰਦਾ ॥ ਮਰੇ ਵਾਲਾ ਵਾਰ ਇਕ ਬੋਚੀਂ ਤੂੰ ਤਾਂ ਐਮਦਾ ਓਇ ਕੱਸਕੇ ਦਗਾੜਾ ਵਿੱਚ ਕਾਲਜੇ ਦੇ ਮਰਦਾ ॥ ਡਾਵਾਂ ਡੋਲ ਹੋਇ ਕਰ ਡਿੱਗਿਆ ਜ਼ਮੀਨ ਉਤੇ ਕਰਕੇ ਤੇ ਬੇਠਾ ਫੱਟ ਮਾਰੇ ਤਲਵਾਰਦਾ ॥ ਜਾਂਦੀਵਾਰ ਮੌੜ ਮੁਖੋਂ ਬੋਲਦਾ ਕਿਸ਼ਨਸਿੰਘਾ ਏਸ ਸੱਟ ਕਾਲਦੀ ਨੂੰ ਕੋਈ ਨਾ ਸਹਾਰਦਾ ॥ ੧੫੫ ॥ ਕਬਿਤ ॥ ਘੋੜੇ ਉਤ ਖੜਾ ਲਲਕਾਰੇ ਜੱਟ ਡੋਗਰਾਂ ਨੂੰ ਹੋਵੇ ਕੋਈ ਸੂਰਮਾ ਜੋ ਆਵੇ ਮੈਨੰ ਸਾਮਣੇ ॥ ਚੋਨੀ ਵਾਲਾ ਖਾਂਨ ਥੋੜਾ ਮਾਰ ਦਿਤਾ ਬੈਰੀਆਂਨੇ ਘਰ ਘਤ ਸਿਆਪੇ ਅੱਜ ਬਿਲਕੱਲ ਪਾਵਣ। ਬੋਲ ਤੋਲ ਆਦਮੀ ਦੇ ਰੈਂਦੇ ਸੰਸਾਰ ਵਿਚ ਉਂਦਰ ਸਗੀਰਕ ਵਾਂਕੁੱਤਿਆਂਨੇ ਖਾਵਣੇ ॥ ਸੂਰਮੇ ਨੂੰ ਮਹਣਾ ਰਣੋ ਭੱਜਣਾਂ ਕਿਸ਼ਨਸਿੰਘਾ ਫਰ ਹਥਿਆਰ ਥੋੜੇ ਕੰਮ ਨਹੀਂ ਅਉਣੇ ॥ ੧੫੬ ॥ ਪਿੜ੍ਹੇਛੰਦ ॥ ਹੋਨੀਨੇ ਪਰੇਰ ਖਾਂਨ ਘਰੋਂ ਕੱਢਿਆ ॥ ਮੋੜ ਥਕੀ ਜਿਉਣੀ ਪੱਲਾ ਮੂਰੇ

ਔੜਿਆ ॥ ਜਿਵੇਂ ਰ ਮਚੰਦਆਇਆ ਰੌਣ ਵੱਢਕੇ ॥ ਡੋਗ
ਰੇ ਨੂੰ ਮਾਰ ਦਿੱਤਾ ਰੜੇ ਕੱਢਕੇ ॥ ਲਗੀ ਜਦੋਂ ਗੋਲ਼ੀ
ਡਿਗ ਪਿਯਾ ਹਾਰਕੇ ॥ ਸਹੰਸਰਵਾਂਹੁ ਵਾਂਗ ਮਾਰਿਆ ਵਲ
ਧਾਂਟਕੇ ॥ ਕੋਟਲੇ ਦੇਵਿਚ ਕੂਕੇ ਮ ਰੇ ਗੱਡਕੇ ॥ ਜਿਵੇਂ ਰਾਮ
ਚੰਦ ਆਇਆ ਰੌਣ ਵੱਢਕੇ ॥ ਫੇਰ ' ਨਸੂਰ ਸੂਲ਼ੀ ਉਤੇ
ਚੱਕਿਅ ॥ ਕਿਸ਼ਨਾ ਫੜਾਇਆ ਖੀਤ ਲਗੀ ਹੱਤਿਆ ॥
ਚਲਦੀ ਨਾ ਪੇਸ਼ ਪਿਆ ਮੁਖ ਟੱਡਕ ॥ ਜਿਵੇ ਰਾਮਚੰਦ
ਆਇਆ ਵੈਣ ਵੱਢਕ ॥ ਭ ਮਸੈਨ ਜਿਵੇਂ ਗਜਾ ਹੱਥਫੜੀ
ਥੀ ॥ ਆਈ ਮੌਤ ਨੜੇ ਜਿਕੋ ਦੂਰ ਖੜੀਥੀ ॥ ਹੱਥੋਂ ਹਥ
ਆਰ ਡਿੱਗ ਪਿਆ ਛੱਡਕੇ ॥ ਜਿਵੇਂ ਰਾਮਚੰਦ ਆਇਆ
ਰੌਣ ਵੱਡਕੇ ॥ ਫੜਕੇ ਤੇ ਕੇਸੋਂ ਪਟਕ ਇਅ ਕੰਸਨੂੰ ॥
ਜਿਵੇਂ ਸ਼ਾਹੂਕਾਰ ਤੀਰ ਮਾਰੇ ਹਸਨੂੰ ॥ ਫੇਰ ਥਾਣੀ ਮਾਰਿ
ਆ ਸੀ ਰੜੇ ਕੱਢਕੇ ॥ ਜਿਵੇਂ ਰਾਮਚੰਦ ਆਇਆ ਰੌਣ
ਵੱਢਕੇ ॥ ਖੋਹਿ ਖੋਹਿ ਮਾਲ ਜਿਨਾਂ ਨੂੰ ਖਵਾਇਥ ॥ ਕਿੱਥੇ
ਅਜ ਥੱਰ ਜੋੜੇ ਮਉ ਜ ਇਥੇ ॥ ਮਾਲ ਧ ਨ ਡੋਗਰਾ ਤੂੰ
ਚੱਲਿਆ ਛੱਡਕੇ ॥ ਜਿਵੇਂ ਰਾਮਚੰਦ ਆਇਆ ਰੌਣ ਵੱਢਕ
॥ ਪਿਰਥ ਚੰਦ ਵਾਂਗੂ ਜੱਟ ਨਹੀਂ ਮਿਟਿਆ ॥ ਝੜਿਆ
ਦਾ ਟਕਾ ਜਿਵੇ ਟੁਕ ਸਿਟਿਆ ॥ ਅਖਾਂ ਵਿਚੋਂ ਲੈਗਿਆ
ਮੌਤ ਨੈਣ ਕੱਢਕ ॥ ਜਿਵੇਂ ਰਾਮਚੰਦਆਇਆ ਰੌਣ ਵੱਢਕੇ
॥ ਹਰਨਾਖਸ ਸਮਾਨ ਤੈਨੂੰ ਨਹੀਂ ਛੱਡਦਾ ॥ ਮਿਰਜ਼ੇ
ਦੇ ਵਾਂਗ ਮੌੜ ਸਿਰ ਵੱਢਦਾ ॥ ਹੱਥ ਥੰਨੇ ਡੋਗਰਾ ਤੂੰ ਜਾ

